ਕਵੀਸ਼ਰੀ ਦੇ ਪ੍ਰਸੰਗਾਂ ਦੀ ਪੁਸਤਕ

# ਅਮਰ ਜਰਨੈਲ





ਕਵੀਸ਼ਰ ਜਰਨੈਲ ਸਿੰਘ ਸਭਰਾ    ਕਵੀਸ਼ਰ ਅਮਰਜੀਤ ਸਿੰਘ ਸਭਰ

# ਅਮਰ ਜਰਨੈਲ

ਲੇਖਕ
ਕਵੀਸ਼ਰ ਜਰਨੈਲ ਸਿੰਘ ਸਭਰਾ
ਕਵੀਸ਼ਰ ਅਮਰਜੀਤ ਸਿੰਘ ਸਭਰਾ



ਪ੍ਰਕਾਸ਼ਕ
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ।

ISBN : 978-81-7601-913-5
ਪਹਿਲੀ ਐਡੀਸ਼ਨ : ਮਈ 2008
ਭੇਟਾ : 70-00



ਪ੍ਰਕਾਸ਼ਕ:-
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ/ਫੈਕਸ : 91-183-2542346, 2547974, 2557973
E.Mail : csjs@vsnl.com, csjsexports@vsnl.com
csjssales@hotmail.com
Web site : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774

## ਸਮਰਪਣ

ਮੇਰੇ ਵੱਡੇ ਭਰਾਤਾ
ਸਵ: ਸ੍ਰ: ਨਿਰਵੈਲ ਸਿੰਘ ਜੀ ਨੂੰ
ਜਿੰਨ੍ਹਾ ਦੀ ਯਾਦ ਅੰਤਮ
ਸੁਵਾਸਾਂ ਤੱਕ ਮੇਰੇ ਦਿਲ ਵਿਚ ਰਹੇਗੀ

— ਜਰਨੈਲ ਸਿੰਘ ਕਵੀਸ਼ਰ

## ਵਿਸ਼ੇਸ਼ ਧੰਨਵਾਦ

ਕਵੀਸ਼ਰ ਬਲਦੇਵ ਸਿੰਘ ਬੈਕਾ ਜੀ ਦਾ
ਕਵੀਸ਼ਰ ਨਿਸਾਨ ਸਿੰਘ ਝਬਾਲ ਦਾ
ਕਵੀਸ਼ਰ ਬਲਦੇਵ ਸਿੰਘ ਬੱਲੀ ਦਾ
ਸੰਤ ਬਾਬਾ ਨਰਿੰਦਰ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਵਾਲਿਆਂ ਦਾ
ਬਾਬਾ ਨਿਰਮਲ ਸਿੰਘ ਸ੍ਰੀ ਹਜ਼ੂਰ ਸਾਹਿਬ ਵਾਲਿਆਂ ਦਾ
ਗਿਆਨੀ ਮੰਗਲ ਸਿੰਘ ਮੈਂਬਰ ਦਾ
ਸ੍ਰ: ਦਿਲਬਾਗ ਸਿੰਘ ਸਰਪੰਚ ਸੈਦੋ ਦਾ
ਸ੍ਰ: ਬਲਜੀਤ ਸਿੰਘ ਜੀ ਸਮਰਾ ਕਨੇਡਾ ਵਾਲਿਆਂ ਦਾ
ਸ੍ਰ: ਜਗੀਰ ਸਿੰਘ ਭੈਸ਼ ਅਮਰੀਕਾ ਵਾਲਿਆਂ ਦਾ
ਸਵ: ਗਿਆਨੀ ਸੰਤ ਸਿੰਘ ਮਸਕੀਨ ਜੀ ਦਾ
ਸਵ: ਢਾਡੀ ਗਿਆਨੀ ਦਇਆ ਸਿੰਘ ਜੀ ਦਿਲਬਰ ਦਾ
ਕਵੀਸ਼ਰ ਗੱਜਣ ਸਿੰਘ ਬੱਲ ਕਨੇਡਾ ਦਾ
ਢਾਡੀ ਗਿਆਨੀ ਤਿਰਲੋਚਨ ਸਿੰਘ ਭੂਮੱਦੀ ਦਾ
ਸੰਤ ਬਾਬਾ ਅਵਤਾਰ ਸਿੰਘ ਜੀ ਘਰਿਆਲਾ ਦਾ
ਸੰਤ ਬਾਬਾ ਗੁਰਨਾਮ ਸਿੰਘ ਜੀ ਡਰੋਲੀ ਭਾਈ ਕੀ ਦਾ
ਸ੍ਰ: ਸੁੱਖਰਾਜ ਸਿੰਘ ਯੂ. ਪੀ ਦਾ

## ਤਤਕਰਾ

ਲੇਖਕ ਦੇ ਮਿਲਣ ਦਾ ਪਤਾ:-
ਕਵੀਸ਼ਰ ਜਰਨੈਲ ਸਿੰਘ ਸਭਰਾ
ਕਵੀਸ਼ਰ ਅਮਰਜੀਤ ਸਿੰਘ ਸਭਰਾ
ਪਿੰਡ ਸਭਰਾ ਤਹਿਸੀਲ ਪੱਟੀ
ਜ਼ਿਲ੍ਹਾ ਤਰਨ ਤਾਰਨ (ਪੰਜਾਬ)
ਮੋਬਾਇਲ 98156-99137, 94637-27496
ਘਰ : 01851-212205



# ਜਾਣ ਪਹਿਚਾਣ

## ਕੁਝ ਇਹਨਾਂ ਕਲਮਾਂ ਅਤੇ ਕੁਝ ਕਲਮਾਂ ਦੇ ਧਨੀਆਂ ਬਾਰੇ

ਇਥੇ ਹੁਣ ਤੱਕ ਜੋ ਵੀ ਰਚਿਆ ਗਿਆ ਹੈ। ਚਾਹੇ ਉਹ ਧਰਮ ਦੇ ਸੰਬੰਧ ਵਿਚ ਹੈ। ਚਾਹੇ ਉਹ ਇਤਿਹਾਸ ਦੇ ਸੰਬੰਧ ਵਿਚ ਤੇ ਭਾਵੇਂ ਹਿਕਮਤ ਬਾਰੇ ਹੈ ਉਹ ਸਾਰਾ ਹੀ ਕਾਵਿ ਰਚਨਾਂ ਦੁਆਰਾ ਰਚਿਆ ਗਿਆ ਹੈ। ਤਾਂ ਹੀ ਪੰਜਾਬ ਨੂੰ ਜੁੱਗਾ ਜੁਗਾਤਰਾਂ ਤੋਂ ਆਪਣੇ ਕਵੀਸ਼ਰਾਂ ਤੇ ਮਾਣ ਰਿਹਾ ਹੈ।

ਕਵੀਸ਼ਰਾਂ ਜ਼ਮਾਨੇ ਦਾ ਲੀਡਰ ਹੈ, ਰਾਜਨੀਤੀ ਭੂਗੋਲ, ਸਮਾਜ ਵਿਚ ਹੁਣ ਤੱਕ ਕਵੀਸ਼ਰਾਂ ਨੇ ਹੀ ਅਗਵਾਈ ਕੀਤੀ ਹੈ ਅੱਜ ਵੀ ਮਾਣ ਦੀ ਗੱਲ ਹੈ ਕਿ ਗੁਰੂਆਂ ਅਤੇ ਸ਼ਹੀਦਾਂ ਦੀ ਧਰਤੀ ਤੇ ਜਨਮੇ ਬੀਰ ਕਵੀਸ਼ਰ ਗਿਆਨੀ ਜਰਨੈਲ ਸਿੰਘ ਸਭਰਾ ਜਿੰਨਾਂ ਦੀ ਕਲਮ ਵਿਚ ਜੋਸ਼ ਹੈ ਕਾਵਿ ਦੇ ਮੈਦਾਨ ਵਿਚ ਬਹੁਤ ਵੱਡੀਆਂ ਵੱਡੀਆਂ ਮੱਲਾ ਮਾਰ ਰਿਹਾ ਹੈ ਹੱਥਲੀ ਕਿਤਾਬ ਉਹਨਾਂ ਦੀ ਤੀਜੀ ਕਿਤਾਬ ਹੈ ਧਾਰਮਿਕ ਪ੍ਰਸੰਗਾਂ ਦੀਆਂ ਪਹਿਲਾਂ ਵੀ ਉਹਨਾਂ ਦੀਆਂ ਕਿਤਾਬਾਂ ਤੇ ਕੈਸਟਾਂ ਮਾਰਕੀਟ ਦਾ ਸ਼ਿੰਗਾਰ ਹਨ ਤੇ ਹੱਥੋ ਹੱਥ ਵਿੱਕ ਰਹੀਆਂ ਹਨ। ਇਸ ਕਿਤਾਬ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦਾ ਵੇਰਵਾ ਲਿਖ ਕੇ ਭਾਈ ਸਾਹਿਬ ਨੇ 300 ਸਾਲ ਦੀ ਲੋੜ ਨੂੰ ਪੂਰਿਆਂ ਕੀਤਾ ਹੈ ਕਿਉਂਕਿ ਬਾਬਾ ਬੰਦਾ ਸਿੰਘ ਬਾਰੇ ਪਹਿਲੇ ਸਮੇਂ ਵਿਚ ਉਸ ਦੀ ਮਹਾਨ ਸ਼ਹਾਦਤ ਅਤੇ ਉਸ ਦੇ ਖ਼ਾਲਸਾ ਰਾਜ ਨੂੰ ਜੋ ਚਾਹੀਦਾ ਸੀ ਉਹ ਨਿਆਂ ਨਹੀਂ ਸੀ ਮਿਲਿਆ। ਕਵੀਸ਼ਰ ਸਾਹਿਬ ਦੀ ਦਲੇਰੀ ਅਤੇ ਇਤਿਹਾਸ ਨਾਲ ਨਿਆਂ ਕਰਨ ਦੀ ਅਸੀਂ ਸ਼ਲਾਘਾ ਕਰਦੇ ਹਾਂ, ਫਿਰ ਉਹਨਾਂ ਦੀ ਕਲਮ ਛੋਟੇ ਘੱਲੂਘਾਰੇ ਵੱਲ ਵਧੀ ਜਿਸ ਵਿਚ ਜ਼ਕਰੀਆ ਖ਼ਾਨ ਦੇ ਪੁੱਤਰ ਨੇ ਦੀਵਾਨ ਲਖਪਤਿ ਰਾਹੀਂ ਸਿੱਖਾਂ ਦਾ ਸਰਬਨਾਸ ਕਰਨ ਲਈ ਤਲਵਾਰ ਚੁੱਕੀ ਤੇ ਕਾਹਨੂੰਵਾਨ ਦੀ ਧਰਤੀ ਲਹੂ ਨਾਲ ਲਾਲ ਕਰ ਦਿੱਤੀ ਖ਼ਾਲਸਾ ਕਿਵੇਂ ਇਹਨਾਂ ਮੁਸੀਬਤਾਂ ਨੂੰ ਲਿਤਾੜਦਾ ਹੋਇਆ ਪਾਸ ਹੋਇਆ। ਅਤੇ ਜਾਂਦੇ ਸਿੱਖਰਾਜ ਨੂੰ ਰੱਖਣ ਲਈ ਜਿਹੜੀ ਮਹਾਨ ਜੰਗ ਸ੍ਰ: ਸ਼ਾਮ ਸਿੰਘ ਜੀ ਅਟਾਰੀ ਵੱਲੋਂ ਭਾਈ ਜਰਨੈਲ ਸਿੰਘ ਦੇ ਆਪਣੇ ਨੱਗਰ ਸਭਰਾਵਾਂ ਵਿਚ ਲੜੀ ਗਈ, ਉਸ ਬਾਰੇ ਕਈ ਕਿਤਾਬਾਂ ਘੋਖਣ ਤੋਂ ਬਾਅਦ ਭਾਈ ਜਰਨੈਲ ਸਿੰਘ ਨੇ ਜੋ ਆਪਣੇ ਬਜ਼ੁਰਗਾਂ ਤੋਂ ਸੁਣਿਆ ਸੀ ਉਸ ਨੂੰ ਸੰਭਾਲਣ ਲਈ ਬੜੀ ਬਰੀਕੀ ਦੇ ਨਾਲ ਇਸ ਯੁੱਧ ਦਾ ਵਰਣਨ ਕੀਤਾ ਹੈ। ਇਸ ਕਿਤਾਬ ਨੂੰ ਕਵੀਸ਼ਰੀ ਦੀਆਂ ਸਾਰੀਆਂ ਚਾਲਾਂ ਜਿਵੇਂ ਕੋਰੜਾ, ਕਬਿੱਤ, ਦਵੱਈਆ, ਦੋਤਾਰਾ, ਡਿਓੜ, ਲੈਹਰੀਆ

ਮਿਸ਼ਰਤ, ਝੋਕ, ਬੈਂਤ, ਵਾਰਾਂ ਨਾਲ ਪੂਰਾ ਸ਼ਿੰਗਾਰਿਆ ਹੈ। ਇਸ ਕਾਵਿ ਬਗੀਚੇ ਵਿਚ ਉਹਨਾਂ ਦੇ ਹੋਣਹਾਰ ਸਪੁੱਤਰ ਭਾਈ ਅਮਰਜੀਤ ਸਿੰਘ ਨੇ ਵੀ ਆਪਣੀਆਂ ਕਾਵਿ ਦੀਆਂ ਵੰਨਗੀਆਂ ਨਾਲ ਇਸ ਪੁਸਤਕ ਨੂੰ ਸ਼ਿੰਗਾਰਿਆ ਹੈ। ਕਾਵਿ ਦੇ ਮੈਦਾਨ ਵਿਚ ਆਏ ਇਸ ਨਵੇਂ ਲਿਖਾਰੀ ਨੇ ਬੜੀ ਵਧੀਆ ਦਲੇਰੀ ਭਰੀ ਸ਼ੁਰੂਆਤ ਕੀਤੀ ਹੈ। ਜੇ ਜਰਨੈਲ ਸਿੰਘ ਨੇ ਧੰਨਾ ਸਿੰਘ ਬੱਬਰ ਦੀ ਸ਼ਹੀਦੀ ਲਿਖੀ ਤਾਂ ਪੁੱਤਰ ਨੇ ਅਜੋਕੇ ਬੱਬਰ ਸ਼ੇਰ ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਹਰਜਿੰਦਰ ਸਿੰਘ ਜਿੰਦਾ ਦਾ ਇਤਿਹਾਸ ਕਾਵਿ ਸ਼ੈਲੀ ਵਿਚ ਲਿਖ ਕੇ ਪਿਉ ਦੇ ਪੈਰਾਂ ਦੇ ਪੈਰ ਰੱਖੇ ਹਨ। ਨਾਲ ਹੀ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਬਾਰੇ ਆਪਣੀ ਸ਼ਰਧਾ ਦਾ ਪੂਰਨ ਪ੍ਰਗਟਾਵਾ ਕੀਤਾ ਹੈ। ਨਸ਼ੇ ਜਿਹੜੇ ਮੇਰੀ ਕੌਮ ਦੀਆਂ ਪੁੰਗਰਦੀਆਂ ਵੇਲਾਂ ਨੂੰ ਜ਼ਹਿਰੀ ਕੀੜਿਆਂ ਵਾਂਗ ਖਾ ਰਹੇ ਹਨ ਕੌਮ ਦੀ ਬਰਬਾਦੀ ਦਾ ਮੁੱਢ ਨਸ਼ਿਆਂ ਨੇ ਪੂਰੀ ਤਰ੍ਹਾਂ ਬੰਨਿਆ ਹੈ ਉਸ ਦੇ ਵਿਰੁੱਧ ਪੂਰੀ ਤਨ ਦੇਹੀ ਨਾਲ ਲੜਨ ਦਾ ਕਵੀਸ਼ਰੀ ਰਾਹੀਂ ਸਫਲ ਉਪਰਾਲਾ ਕੀਤਾ ਹੈ। ਕਵੀਸ਼ਰ ਦਾ ਧਰਮ ਹੈ ਉਹ ਲੋਕ ਹਿੱਤਾਂ ਦੀ ਗੱਲ ਕਰੇ ਭਾਵੇਂ ਨੀਤਜੇ ਕੁਝ ਹੋਣ, ਉਸ ਕਵੀਸ਼ਰੀ ਧਰਮ ਨੂੰ ਇਹਨਾਂ ਦੋਹਾਂ ਪਿਉ ਪੁੱਤਰ ਨੇ ਨਿਭਾਉਣ ਦਾ ਯਤਨ ਕੀਤਾ ਹੈ। ਜਿਵੇਂ ਅਸੀਂ ਸੁਬੇਗ ਸਿੰਘ ਸ਼ਾਹਬਾਜ ਸਿੰਘ ਪਿਉ ਪੁੱਤਰਾਂ ਨੂੰ ਧਰਮ ਲਈ ਸ਼ਹੀਦ ਹੁੰਦਾ ਸੁਣਦੇ ਆਂ। ਐਨ ਉਸੇ ਤਰ੍ਹਾਂ ਸ੍ਰ: ਜਰਨੈਲ ਸਿੰਘ ਤੇ ਉਸਦਾ ਇਕਲੌਤਾ ਪੁੱਤਰ ਅਮਰਜੀਤ ਸਿੰਘ ਸਭਰਾ ਤਲਵਾਰਾਂ ਦੀ ਥਾਂ ਹੱਥ ਵਿਚ ਕਲਮਾਂ ਫੜਕੇ ਕੌਮ ਦੀ ਸ਼ਾਖ ਨੂੰ ਉਸਾਰਨ ਵਿਚ ਲੱਗੇ ਹੋਏ ਹਨ। ਸਾਰੀ ਕੌਮ ਦਾ ਫਰਜ਼ ਬਣਦਾ ਹੈ ਕਿ ਐਸੇ ਕਵੀਸ਼ਰ ਪ੍ਰੀਵਾਰ ਨੂੰ ਸੰਪੂਰਨ ਸਹਿਯੋਗ ਦਿੱਤਾ ਜਾਵੇ ਉਹਨਾਂ ਦੀਆਂ ਲਿਖਤਾਂ ਪਿੰਡਾਂ, ਸਕੂਲਾਂ ਅਤੇ ਸ਼ਹਿਰਾਂ ਦੀਆਂ ਲਾਇਬਰੇਰੀਆਂ ਵਿਚ ਉਚੇਚੇ ਤੌਰ ਤੇ ਰੱਖੀਆਂ ਜਾਣ। ਤਾਂ ਜੋ ਆਉਣ ਵਾਲੀ ਪਨੀਰੀ ਇਹਨਾਂ ਕਿਤਾਬਾਂ ਨੂੰ ਪੜ੍ਹਕੇ ਆਪਣੇ ਇਤਿਹਾਸ ਤੇ ਆਪਣੇ ਗੌਰਵਮਈ ਵਿਰਸੇ ਨਾਲ ਜੁੜੀ ਰਹੇ। ਮੈਨੂੰ ਜਦੋਂ ਉਹਨਾਂ ਨੇ ਆਪਣੇ ਕੀਮਤੀ ਸ਼ਬਦਾਂ ਦੇ ਮੋਤੀ ਇਸ ਕਿਤਾਬ ਵਿਚ ਛਾਪਣ ਲਈ ਕਿਹਾ ਤਾਂ ਮੇਰੀ ਖੁਸ਼ੀ ਦਾ ਕੋਈ ਪਾਰਾਵਾਰ ਨਹੀਂ ਰਿਹਾ ਤੇ ਮੈਂ ਉਸ ਰੰਗਲੀ ਕਵੀਸ਼ਰਾਂ ਦੀ ਜੋੜੀ, ਅਤੇ ਪਿਉ ਪੁੱਤਰਾਂ ਦੀ ਜੋੜੀ ਨੂੰ ਮੁਬਾਰਕ ਦੇਂਦਾ ਹਾਂ। ਸਤਿਗੁਰ ਜੀ ਅੱਗੇ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਇਸ ਜੋੜੀ ਨੂੰ, ਜੋ ਸਾਡੀ ਕੌਮ ਦਾ ਸਰਮਾਇਆ ਹੈ, ਲੰਮੀਆਂ ਉਮਰਾਂ, ਤੰਦਰੁਸਤੀ, ਲੋਕ ਪਿਆਰ ਨਾਲ ਮਾਲਾ ਮਾਲ ਰੱਖੇ। ਇਹਨਾਂ ਪਿਆਰੀਆਂ ਪਿਆਰੀਆਂ ਕਲਮਾਂ ਤੋਂ ਹੋਰ ਉਮੀਦ ਦੀ ਉਡੀਕ ਵਿਚ-

ਕਵੀਸ਼ਰ ਬਲਦੇਵ ਸਿੰਘ ਚੋਕਾ

ਪ੍ਰਧਾਨ

ਸ੍ਰੀ ਗੁਰੂ ਗੋਬਿੰਦ ਸਿੰਘ ਕਵੀਸ਼ਰ ਸਭਾ (ਰਜਿ:)



# ਕੋਰੜਾ ਛੰਦ

1.

ਨਾਨਕ ਗੁਰੂ ਨੂੰ ਸੁਣ ਲੈ ਪਿਆਰਿਆ
ਪੰਜਵੇਂ ਗੁਰੂ ਨੇ ਤੈਥੋ ਆਪਾ ਵਾਰਿਆ
ਡੇਰਾ ਤੈਥੋ ਥਾਰਾ ਖੁੱਸ ਗਏ ਫੱਲੇਰਿਆ ਦੇ
ਕਾਰਨਾਮੇ ਤੈਨੂੰ ਭੁੱਲ ਗਏ ਵਡੇਰਿਆਂ ਦੇ।

2.

ਛੇਵੇਂ ਗੁਰੂ ਰਣ ਚੋਂ ਚਲਾਈ ਚੰਡੀ ਜੀ
ਜ਼ਾਲਮਾਂ ਦੀ ਫੜ੍ਹ ਕੇ ਮਰੋੜੀ ਘੰਡੀ ਜੀ
ਚੋਹਾਂ ਜੰਗਾਂ ਵਿਚ ਵੈਰੀ ਨੂੰ ਵੰਗਾਰ ਗਏ
ਵੱਡੇ ਤੇਰੇ ਜਾਨਾਂ ਸਿੱਖੀ ਪਿੱਛੇ ਵਾਰ ਗਏ।

3.

ਦੱਸਵੇਂ ਗੁਰਾਂ ਦੀ ਉਪਜਿਉ ਵਿਚਾਰ ਚੋਂ
ਸਾਜਿਆ ਜਿਨ੍ਹਾਂ ਨੇ ਤੈਨੂੰ ਖੰਡੇ ਧਾਰ ਚੋਂ
ਭੁੱਲ ਗਿਉ ਦੀਦਾਰ ਤੂੰ ਪੰਜਾਂ ਦੇ ਚਿਹਰਿਆਂ ਦੇ
ਕਾਰਨਾਮੇ ਤੈਨੂੰ ਭੁੱਲ ਗਏ ਵਡੇਰਿਆਂ ਦੇ।

4.

ਵੱਡੇ ਚਮਕੌਰ ਛੋਟੇ ਸਰਹਿੰਦ 'ਚ
ਜ਼ਾਲਮਾਂ ਨੇ ਚਿਣ ਤੇ ਜ਼ੁਲਮੀ ਕੰਧ 'ਚ
ਸਿਰਾਂ ਉਤੇ ਮਹਿਲ ਸਿੱਖੀ ਦੇ ਉਸਾਰ ਗਏ
ਵੱਡੇ ਤੇਰੇ ਜਾਨਾਂ ਸਿੱਖੀ ਪਿੱਛੇ ਵਾਰ ਗਏ।

5.

ਕਾਰਨਾਮੇ ਬੰਦਾ ਸਿੰਘ ਦੇ ਤੂੰ ਭੁੱਲ ਗਿਉਂ
ਹੀਰਾ ਹੋ ਕੇ ਖ਼ਾਲਸਾ ਮਿੱਟੀ ਚੋਂ ਰੁਲ ਗਿਉਂ
ਢਾਹ ਗਿਆ ਜੋ ਨਿਸ਼ਾਨ ਜ਼ੁਲਮੀ ਬਨੇਰਿਆਂ ਦੇ
ਕਰਨਾਮੇ ਤੈਨੂੰ ਭੁੱਲ ਗਏ ਵਡੇਰਿਆਂ ਦੇ।

6.

ਬਾਈ ਬਾਈ ਫੱਟ ਖਾ ਕੇ ਤਲਵਾਰਾਂ ਦੇ
ਹੌਸਲੇ ਨਾ ਡੋਲੇ ਸਿੰਘਾਂ ਸਰਦਾਰਾਂ ਦੇ
ਵੇਖ ਅਬਦਾਲੀ ਹੌਸਲੇ ਨੂੰ ਹਾਰ ਗਏ
ਵੱਡੇ ਤੇਰੇ ਜਾਨਾਂ ਸਿੱਖੀ ਪਿੱਛੇ ਵਾਰ ਗਏ।

7.

ਬੰਦ ਕਟਵਾਏ ਚਰਖੀ ਤੇਂ ਲੰਘ ਕੇ
ਹਾਰਗੇ ਕਸਾਈ ਨੇਜਿਆਂ ਤੇ ਟੰਗ ਕੇ
ਪੈ ਗਏ ਰੰਗ ਫਿੱਕੇ ਸੀ ਵਿਰੋਧੀ ਤੇਰਿਆਂ ਦੇ
ਕਾਰਨਾਮੇ ਤੈਨੂੰ ਭੁੱਲ ਗਏ ਵਡੇਰਿਆਂ ਦੇ।

8.

ਤਖਤਾਂ ਨੂੰ ਛੱਡ ਡੇਰਿਆਂ ਨਾਲ ਜੁੜ ਗਿਉਂ
ਸਮੁੰਦਰਾਂ ਦੇ ਤਾਰੂਆ ਨਦੀ 'ਚ ਰੁੜ ਗਿਉਂ
ਵਹਿਮ ਤੇ ਭਰਮ ਤੇਰੀ ਮੱਤ ਮਾਰ ਗਏ
ਵੱਡੇ ਤੇਰੇ ਜਾਨਾਂ ਸਿੱਖੀ ਪਿੱਛੇ ਵਾਰ ਗਏ।

9.

ਭੁੱਲਾ ਇਤਿਹਾਸ ਭੁੱਲਿਉ ਗੁਰਬਾਣੀ ਨੂੰ
ਅੰਮ੍ਰਿਤ ਆਖੇ ਨਲਕਿਆਂ ਦੇ ਪਾਣੀ ਨੂੰ
ਫਸ ਗਿਉਂ ਵਾਂਗੂੰ ਫਸਲੀ ਬਟੇਰਿਆਂ ਦੇ
ਕਾਰਨਾਮੇ ਤੈਨੂੰ ਭੁੱਲ ਗਏ ਵਡੇਰਿਆਂ ਦੇ।



10.

ਫਸ ਗਿਉ ਐਹਵੇਂ ਅੰਧ ਵਿਸ਼ਵਾਸ ਚੋ
ਪੜੇ ਲਿਖੇ ਲੋਕ ਉਡਦੇ ਵਿਸ਼ਵਾਸ ਚੋ
ਲਿਖ ਜਰਨੈਲ ਸੱਚੀਆਂ ਉਚਾਰ ਗਏ
ਵੱਡੇ ਤੇਰੇ ਜਾਨਾਂ ਸਿੱਖੀ ਪਿੱਛੇ ਵਾਰ ਗਏ।

❀❀❀

# ਪ੍ਰਸੰਗ
# (ਸ਼ਹੀਦੀ ਬਾਬਾ ਬੰਦਾ ਸਿੰਘ ਬਹਾਦਰ)

ਮੁਗ਼ਲ ਰਾਜ ਵਿਚ ਲਹੂ ਭਰੀਆਂ ਦੋ ਨਦੀਆਂ ਬਰਾਬਰ-ਬਰਾਬਰ ਵਗਦੀਆਂ ਹਨ, ਇਕ ਆਪਣਿਆਂ ਦੇ ਖ਼ੂਨ ਦੀ ਅਤੇ ਇਕ ਬੈਗਾਨਿਆਂ ਦੇ। ਬਾਬਰ ਦੀ ਬੰਸ ਵਿਚ ਕਿਸੇ ਚੰਦਰੇ ਦਿਨ ਔਰੰਗਜ਼ੇਬ ਜੰਮਿਆ ਜੋ ਤਖ਼ਤ ਤੇ ਬਹਿੰਦਿਆਂ ਹੀ ਉਸ ਘਰਾਣੇ ਦੀ ਤਬਾਹੀ ਦਾ ਕਾਰਨ ਬਣਿਆ। ਤਖ਼ਤ ਤੇ ਬਹਿੰਦਿਆ ਹੀ ਉਸਨੇ ਆਪਣੇ ਪਿਤਾ ਨੂੰ ਕੈਦ ਕਰ ਲਿਆ ਤੇ ਵੱਡੇ ਭਰਾ ਦਾਰਾ ਸਕੋਹ ਨੂੰ ਕਤਲ ਕੀਤਾ। ਭਰਾ ਦਾ ਸਿਰ ਉਸਨੇ ਈਦ ਦੇ ਦਿਨ ਪਿਤਾ ਨੂੰ ਤੋਹਫੇ ਵਜੋਂ ਭੇਜਿਆ। ਭਤੀਜਿਆਂ ਤੇ ਬਾਕੀ ਭਰਾਵਾਂ ਨੂੰ ਜ਼ਹਿਰ ਦੇ ਕੇ ਮਰਵਾ ਦਿੱਤਾ ਤੇ ਇਸ ਤਰ੍ਹਾਂ ਆਪਣਾ ਰਾਜ ਪੱਕਾ ਕੀਤਾ।

ਔਰੰਗਜ਼ੇਬ ਮਰਿਆ ਤਾਂ ਉਸਦੇ ਪੁੱਤਰਾਂ ਵਿਚ ਵੀ ਉਸੇ ਤਰ੍ਹਾਂ ਹੀ ਤਲਵਾਰ ਖੜਕੀ। ਬਾਕੀ ਸਾਰਿਆਂ ਨੂੰ ਮਾਰ ਕੇ ਬਹਾਦਰ ਸ਼ਾਹ ਤਖ਼ਤ ਦਾ ਮਾਲਕ ਬਣਿਆ। ਤੇ ਜਦ ਬਹਾਦਰ ਸ਼ਾਹ ਮਰਿਆ ਤਾਂ ਉਸਦੇ ਪੁੱਤਰ ਨੇ ਵੀ ਉਹ ਰਾਹ ਫੜਿਆ ਜਿਸ ਉੱਤੇ ਚੱਲ ਕੇ ਉਹਨਾਂ ਦੇ ਪਿਉ ਤੇ ਦਾਦਾ ਤਖ਼ਤ ਤਾਊਸ ਤੇ ਪਹੁੰਚੇ ਸਨ। ਬਾਕੀਆਂ ਦੀ ਸਫ਼ਾਈ ਕਰਕੇ ਜਹਾਦਾਰ ਬਾਦਸ਼ਾਹ ਬਣ ਗਿਆ। ਐਨ ਪਾਪ ਕਰਕੇ ਜਿਹੜਾ ਰਾਜ ਉਹਨੇ ਲਿਆ ਉਹ ਬਹੁਤਾਂ ਚਿਰ ਸੁਹੰਢਵਾ ਨਾ ਹੋਇਆ। ਅਗਲੇ ਸਾਲ ਹੀ ਉਸਨੂੰ ਕਤਲ ਕਰਕੇ ਸਜਦ ਭਰਾਵਾਂ ਦੀ ਸਹਾਇਤਾ ਨਾਲ ਫ਼ਰਖਸੀਅਰ ਨੇ ਹਕੂਮਤ ਸੰਭਾਲ ਲਈ।

ਅੰਦਰੂਨੀ ਗੜਬੜ ਦੂਰ ਕਰਕੇ ਬਾਦਸ਼ਾਹ ਨੂੰ ਸਿੱਖਾਂ ਨੂੰ ਖ਼ਤਮ ਕਰਨ ਦੀ ਸੁਝੀ। ਮਾਲਵੇ ਵਿਚੋਂ ਸਿੱਖਾਂ ਦੀ ਤਾਕਤ ਹੌਲੀ ਹੌਲੀ ਖ਼ਤਮ ਕਰ ਦਿੱਤੀ ਗਈ ਪਰ ਰਿਆੜਕੀ ਵਿਚ ਕਲਾਨੌਰ ਬਟਾਲਾ ਉੱਤੇ ਬੰਦਾ ਸਿੰਘ ਨੇ ਕਬਜ਼ਾ ਕਰ ਲਿਆ ਸੀ। ਬਾਦਸ਼ਾਹ ਨੇ ਅਬਦੁਲਸਮੱਦ ਖ਼ਾਂ ਦਲੇਰੇ ਜੰਗ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਬੜਾ ਸਖ਼ਤ ਹੁਕਮ ਦੇ ਕੇ ਭੇਜਿਆ ਕਿ ਬੰਦਾ ਸਿੰਘ ਨੂੰ ਛੇਤੀ ਗ੍ਰਿਫਤਾਰ ਕੀਤਾ ਜਾਵੇ। ਨਾਲ ਹੀ ਬਾਦਸ਼ਾਹ ਵਲੋਂ ਦੇਸ਼ ਦੇ ਸਭ ਹਾਕਮਾਂ ਨੂੰ ਦਲੇਰੇ ਜੰਗ ਦੀ ਮਦਦ ਕਰਨ ਦੇ ਹੁਕਮ ਪੁੱਜ ਗਏ ਕਮਰੁੱਦੀਨ ਖ਼ਾਂ, ਅਫ਼ਰਾਸ਼ ਬਾਬ ਖ਼ਾਂ, ਮੁਜੱਫਰ ਖ਼ਾਂ, ਰਾਜਾ ਓਦੇ ਸਿੰਘ ਬਦੇਂਲੀਆ, ਰਾਜਾ ਗੋਪਾਲ ਸਿੰਘ ਭਦੋੜੀਆ, ਮਿਰਜ਼ਾ ਅਹਿਮਦ ਖ਼ਾਂ, ਫੋਜਦਾਰ ਗੁਜਰਾਤ ਇਰਾਦਤ ਮੰਦ ਖ਼ਾਂ, ਫ਼ੋਜਦਾਰ ਇਮਾਨਦਾਰ ਨੂਰ ਮੁਹੰਮਦ ਖ਼ਾਂ, ਫ਼ੋਜਦਾਰ ਔਰੰਗਬਾਦ ਤੇ ਪਸਰੁਰ ਸ਼ੇਖ ਮੁਹੰਮਦ ਦਾਇਮ, ਫ਼ੋਜਦਾਰ ਬਟਾਲਾ ਸੱਬਦ ਹਫੀਜ ਅਲੀ ਖ਼ਾਂ, ਕਟੋਚੀਆ ਰਾਜਾ ਸੂਬਦੇਵ ਦਾ ਪੁੱਤਰ



ਹਰੀਦੇਵ, ਜਕਰੀਆਂ ਖ਼ਾਂ, ਆਰਫ ਬੇਗ ਆਦਿ ਨੂੰ ਨਾਲ ਲੈ ਕੇ ਦਲੇਰੇ ਜੰਗ ਬੰਦਾ ਸਿੰਘ ਨੂੰ ਫੜਨ ਵਾਸਤੇ ਜਿਵੇਂ ਚੜਿਆ ਇਵੇਂ ਬਿਆਨ ਕੀਤਾ ਜਾਂਦਾ ਹੈ।

1.

ਬਾਦਸ਼ਾਹ ਦਾ ਹੁਕਮ ਹੋ ਗਿਆ ਜਾਂ ਮੁਗ਼ਲ ਲਾਉਣ ਨਾ ਦੇਰੀ
ਜੇਠ ਮਹੀਨੇ ਲਹਿੰਦੇ ਤਰਫੋਂ ਚੜੇ ਜਿਉਂ ਲਾਲ ਹਨੇਰੀ
ਜਿਉਂ ਪੱਕੀ ਹੋਈ ਖੇਤੀ ਉੱਤੇ ਲੱਗੇ ਪੈਣ ਗੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗ਼ਲ ਚੜੇ

2.

ਲੈ ਕੇ ਫ਼ੌਜ ਲਹੌਰੋਂ ਸੂਬਾ ਚੜਿਆ ਜੰਗ ਦਲੇਰੇ
ਅਣਖ ਆਨ ਲਈ ਮੌਤ ਵਰਣਗੇਂ ਬੰਨ ਅਜਲ ਦੇ ਸਿਹਰੇ
ਬਾਈਧਾਰ ਦੇ ਰਾਜੇ ਉਧਰ ਸੱਭੇ ਉਠ ਖੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗਲ ਚੜੇ

3

ਔਰੰਗਾਬਾਦ ਅਤੇ ਪਸ਼ਰੂਰੋ, ਹੈਬਦਪੁਰ ਤੇ ਪੱਟੀ
ਗੱਲੀਬਾਤੀ ਪੋਚਣ ਤੁਰ ਪਏ ਸਿੱਖ ਪੰਥ ਦੀ ਫੱਟੀ
ਚੜਦਾ ਲਹਿੰਦਾ ਉਤਰ ਦੱਖਣ ਵੱਖੋ ਵੱਖ ਧੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗਲ ਚੜੇ

4.

ਚਾਰੇ ਪਾਸੇ ਫੌਜਾਂ ਚੜੀਆਂ ਅੰਤ ਕੋਈ ਨਹੀਂ ਆਉਂਦਾ
ਸਿੱਖ ਕੌਮ ਦਾ ਨਾਂ ਨਹੀਂ ਛੱਡਣਾ ਹਰ ਹਾਕਮ ਫ਼ੁਰਮਾਉਂਦਾ
ਫਿਰਦਾ ਵਿਚ ਰਿਆੜਕੀ ਬੰਦਾ ਘੇਰੋ ਚਲ ਰੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗਲ ਚੜੇ

5.

ਮੁਠੀ ਭਰ ਸਿੱਖਾਂ ਦਾ ਟੋਲਾ ਕਰਦਾ ਹੈ ਮਨਆਈਆਂ
ਸ਼ਹਿਰ ਸਮਾਣਾਂ ਤੇ ਸਰਹਿੰਦ ਦੀਆਂ ਜਿਸਨੇ ਗੜੀਆਂ ਢਾਹੀਆਂ

ਗੁੱਸੇ ਵਿਚ ਦਿਲੀ ਪੱਤ ਰਾਜਾ ਦੁੱਧ ਦੇ ਵਾਂਗ ਕੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗਲ ਚੜੇ

6.

ਉਧਰ ਬੰਦਾ ਵਿਚ ਰਿਆੜਕੀ ਬੇਖਬਰ ਹੈ ਫਿਰਦਾ
ਪਤਾ ਲੱਗਾ ਜਾਂ ਆਣ ਅਚਾਨਕ ਚਾਰੇ ਤਰਫੋਂ ਘਿਰਦਾ
ਮੁੱਠੀ ਭਰ ਸਿੰਘਾਂ ਨੂੰ ਲੈ ਕੇ ਮਰਦਾਂ ਵਾਂਗ ਲੜੇ
ਬੰਦਾ ਸਿੰਘ ਨੂੰ ਫੜਨ ਵਾਸਤੇ ਲੱਖਾਂ ਮੁਗਲ ਚੜੇ

ਬੰਦਾ ਸਿੰਘ ਬਹਾਦਰ ਨੂੰ ਵੀ ਇਹ ਖਬਰਾਂ ਪਹੁੰਚ ਰਹੀਆਂ ਸਨ। ਉਹ ਕੋਟ ਮਿਰਜਾ ਜਾਣ ਕੋਲ ਕੱਚਾ ਕਿਲਾ ਬਣਾ ਰਿਹਾ ਸੀ। ਪਰ ਉਸਦੇ ਤਿਆਰ ਹੋਣ ਤੋਂ ਪਹਿਲਾਂ ਹੀ ਸਾਰੀ ਸੈਨਾ ਅੱਪੜ ਪਈ ਤੇ ਲੜਾਈ ਸ਼ੁਰੂ ਹੋ ਗਈ। ਸਿੱਖਾਂ ਨੇ ਐਨਾ ਡੱਟ ਕੇ ਮੁਕਾਬਲਾ ਕੀਤਾ ਕਿ ਸਾਰੀ ਸੈਨਾ ਘਬਰਾ ਗਈ। ਜੇ ਦਲੇਰੇ ਜੰਗ ਤਾਨੇ ਮੇਹਣੇ ਦੇ ਕੇ ਖਲ੍ਹਾਰ ਨਾ ਲੈਂਦਾ। ਤਾਂ ਇਕੇ ਰਾ ਉਸਦੀ ਫੌਜ ਦੇ ਪੈਰ ਪਿੜ ਵਿਚੋਂ ਉਖੜ ਗਏ ਸਨ। ਹੁਣ ਸਿੱਖਾਂ ਦੇ ਪਿੱਛੇ ਹੱਟਣ ਦੀ ਵਾਰੀ ਆਈ। ਸ਼ਾਹੀ ਸੈਨਾ ਸਿੱਖਾਂ ਨਾਲੋਂ ਕਈ ਗੁਣਾਂ ਵਧੇਰੇ ਸੀ। ਸੋ ਸਮਾਂ ਵਿਚਾਰ ਕੇ ਬੰਦਾ ਸਿੰਘ ਪਿੱਛੇ ਹੱਟ ਕੇ ਗੜੀ ਨੰਗਲ ਵਿਚ ਜਾ ਵੜਿਆ। ਪਿੰਡ ਗੁਰਦਾਸ ਨੰਗਲ ਤੋਂ ਬਾਅਦ ਬਾਹਰ ਵਾਰ ਭਾਈ ਦੁਨੀ ਚੰਦ ਦੀ ਹਵੇਲੀ ਸੀ। ਜਿਸ ਵਿਚ ਸਿੰਘ ਆਕੀ ਹੋ ਬੈਠੇ। ਇਸੇ ਨੂੰ ਗੜੀ ਗੁਰਦਾਸ ਨੰਗਲ ਕਹਿੰਦੇ ਸਨ। ਜਿਵੇਂ ਮੁਗਲਾਂ ਦੀ ਫੌਜ ਨੇ ਘੇਰਾ ਪਾਇਆ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

(ਮੇਘ ਵਰਨ ਛੰਦ)

1.

ਬੰਦੇ ਨੂੰ ਜਾ ਮਿਲੀ ਡੈਰੀ ਲੱਖਾਂ ਚੜ ਆਇਆ ਵੈਰੀ
ਪਾਸਾ ਕੋਈ ਰਿਹਾ ਨਾ ਵੇਹਲਾ ਕਰਲੋ ਹੁਣ ਜਨਮ ਸੁਹੇਲਾ
ਇਕ ਓਟ ਬਾਜਾਂ ਵਾਲੇ ਦੀ ਤਕਾਂ ਕੇ
ਆਕੀ ਹੋ ਕੇ ਬਹਿ ਗਏ ਖ਼ਾਲਸੇ ਦੁਨੀ ਚੰਦ ਦੀ ਹਵੇਲੀ ਵਿਚ ਆ ਕੇ

2.

ਉਧਰ ਆ ਜੰਗ ਦਲੇਰੇ ਲੰਮੇ ਪਾ ਬਹਿ ਗਿਆ ਘੇਰੇ
ਰੋਜ਼ ਤਲਵਾਰ ਪਈ ਖੜਕੇ ਬਿਜਲੀ ਪਈ ਅੰਬਰੋਂ ਕੜਕੇ



ਢਾਹ ਸੁੱਟਦੀ ਜਿਵੇਂ ਬੁਰਜ ਬੰਨੇਰੇ
ਲੱਖਾਂ ਫੌਜ ਵੈਰੀਆਂ ਦੀ ਪਾ ਕੇ ਬੈਠ ਗਈ ਸਿੰਘਾਂ ਨੂੰ ਲੰਮੇ ਘੇਰੇ

3.

ਉਧਰ ਸਿੰਘ ਕਰ ਹੁਸ਼ਿਆਰੀ ਪਲ ਦੇ ਵਿਚ ਕਰਨ ਤਿਆਰੀ
ਡੂੰਘੀਆਂ ਖਾਈਆਂ ਕਰੀਆਂ ਪਾਣੀ ਨਾਲ ਪਲ ਵਿਚ ਭਰੀਆਂ
ਵੈਰੀ ਰੱਖਣੇ ਪਿਛੇ ਅਟਕਾ ਕੇ
ਆਕੀ ਹੋ ਕੇ ਬਹਿ ਗਏ ਖ਼ਾਲਸੇ ਦੁਨੀ ਚੰਦ ਦੀ ਹਵੇਲੀ ਵਿਚ ਆ ਕੇ

4.

ਅੰਦਰੋਂ ਸਿੰਘ ਬਾਹਰੋਂ ਵੈਰੀ ਹੱਲੇ ਨਿੱਤ ਕਰਦੇ ਕਹਿਰੀ
ਗੋਲੀ ਤੇ ਤੀਰ ਚਲਦੇ ਮੌਤ ਦੇ ਸੁਨੇਹੇ ਘਲਦੇ
ਉਥੇ ਮਰੇ ਪੁੱਤ ਮਾਵਾਂ ਦੇ ਬਥੇਰੇ
ਲੱਖਾਂ ਫੌਜ ਵੈਰੀਆਂ ਦੀ ਪਾ ਕੇ ਬੈਠ ਗਈ ਸਿੰਘਾਂ ਨੂੰ ਲੰਮੇ ਘੇਰੇ

5.

ਬੰਦਾ ਸਿੰਘ ਸ਼ੇਰ ਗੱਜਦਾ ਯੋਧਾ ਦਲੇਰ ਗੱਜਦਾ
ਜਾਨ ਨੂੰ ਤਲੀ ਤੇ ਧਰ ਕੇ ਲਿਖਣੇ ਇਤਿਹਾਸ ਦੇ ਵਰਕੇ
ਸਿੰਘੇ ਜਿੰਦਗੀ ਧਰਮ ਲੇਖੇ ਲਾ ਕੇ
ਆਕੀ ਹੋ ਕੇ ਬਹਿ ਗਏ ਖ਼ਾਲਸੇ ਦੁਨੀ ਚੰਦ ਦੀ ਹਵੇਲੀ ਵਿਚ ਆ ਕੇ

6.

ਫੌਜਾਂ ਨੂੰ ਤੁਰਕ ਵੰਗਾਰੇ ਅੱਗੇ ਵਧੋ ਲਾ ਕੇ ਨਾਰੇ
ਧਰ ਕੇ ਜਾਨ ਹਥੇਲੀ ਢਾਹ ਦਿਉ ਪਲ ਵਿਚ ਹਵੇਲੀ
ਸਾਡੀ ਫੌਜ ਬਹੁਤ ਸਿੰਘਾਂ ਤੋਂ ਵਧੇਰੇ
ਲੱਖਾਂ ਫੌਜ ਵੈਰੀਆਂ ਦੀ ਪਾ ਕੇ ਬੈਠ ਗਈ ਸਿੰਘਾਂ ਨੂੰ ਲੰਮੇ ਘੇਰੇ

7.

ਵੈਰੀ ਜਦੋਂ ਕੀਤਾ ਹੱਲਾ ਸਿੰਘਾਂ ਨੇ ਪਾ ਤਾ ਠੱਲਾ
ਜ਼ੋਰ ਦੀ ਤੇਗਾਂ ਫਿਰੀਆਂ ਖਿਦੋ ਜਿਉ ਬੁੜਕਣ ਸਿਰੀਆਂ

ਸੁਟੇ ਵੈਰੀਆਂ ਦੇ ਪੂਰ ਝਟਕਾ ਕੇ
ਆਕੀ ਹੋ ਕੇ ਬਹਿ ਗਏ ਖ਼ਾਲਸੇ ਦੂਨੀ ਚੰਦ ਦੀ ਹਵੇਲੀ ਵਿਚ ਆ ਕੇ

8.

ਲੜ ਕੇ ਸਿੰਘ ਗਏ ਨਾ ਜਿਤੇ ਵੈਰੀ ਫਿਰ ਹੋ ਗਏ ਛਿਥੇ
ਲੰਮੇ ਕਰ ਦਿਤੇ ਘੇਰੇ ਬਾਹਰ ਲਾ ਕੇ ਬਹਿਗੇ ਡੇਰੇ
ਕਹਿੰਦੇ ਛੱਡਣੇ ਨਹੀਂ ਬਾਜਾਂ ਨੇ ਬਟੇਰੇ
ਲੱਖਾਂ ਫੋਜ ਵੈਰੀਆਂ ਦੀ ਪਾ ਕੇ ਬੈਠ ਗਈ ਸਿੰਘਾਂ ਨੂੰ ਲੰਮੇ ਘੇਰੇ

9.

ਐਸਾ ਆ ਵਰਤਿਆ ਭਾਣਾ ਮੁਕਿਆ ਸਭ ਦਾਣਾ ਖਾਣਾ
ਬਿਰਛਾਂ ਦੇ ਪੱਤੇ ਖਾ ਕੇ ਖਾ ਗਏ ਸਿੰਘ ਸੱਕ ਵੀ ਲਾਹ ਕੇ
ਘੋੜੇ ਖਾਣੇ ਪਏ ਅੰਤ ਝਟਕਾ ਕੇ
ਆਕੀ ਹੋ ਕੇ ਬਹਿ ਗਏ ਖ਼ਾਲਸੇ ਦੂਨੀ ਚੰਦ ਦੀ ਹਵੇਲੀ ਵਿਚ ਆ ਕੇ

10.

ਗੜੀ ਗੁਰਦਾਸ ਜੋ ਨੰਗਲ ਐਸਾ ਪਿਆ ਮੌਤ ਦਾ ਦੰਗਲ
ਲੜ ਲੜ ਜਰਨੈਲ ਥੱਕ ਗਏ ਪੂਰਾਂ ਦੇ ਪੂਰ ਖਪ ਗਏ
ਧੋਖਾ ਦੇਣ ਲੱਗੇ ਮੁਗ਼ਲ ਲੁਟੇਰੇ
ਲੱਖਾਂ ਫੋਜ ਵੈਰੀਆਂ ਦੀ ਪਾ ਕੇ ਬੈਠ ਗਈ ਸਿੰਘਾਂ ਨੂੰ ਲੰਮੇ ਘੇਰੇ

ਸਿੱਧੇ ਹੱਥੀ ਕਿਲ੍ਹਾ ਫਤਿਹ ਨਾ ਹੁੰਦਾ ਵੇਖ ਕੇ ਅਬਦੁਸਮਦ ਖ਼ਾਂ ਨੇ ਧੋਖੇ ਬਾਜ਼ੀ ਤੋਂ ਕੰਮ ਲੈਣ ਦੀ ਠਾਣੀ। ਉਹਨਾਂ ਸੁਲਾ ਦੀ ਦਰਖ਼ਾਸਤ ਕਰਨ ਵਾਸਤੇ ਬਾਬਾ ਬੰਦਾ ਸਿੰਘ ਪਾਸ ਆਪਣੇ ਦੂਤ ਭੇਜੇ। ਸਿੱਖਾਂ ਦੇ ਜਰਨੈਲ ਸਾਹਮਣੇ ਦੋ ਵੱਡੀਆਂ ਸ਼ਰਤਾਂ ਰੱਖੀਆਂ ਗਈਆਂ।

1. ਸਿੰਘ ਕਿਲ੍ਹਾ ਖਾਲੀ ਕਰ ਦੇਣ ਤਾਂ ਬਾਦਸ਼ਾਹ ਵਲੋਂ ਉਹਨਾਂ ਨੂੰ ਪੂਰੀ ਮਾਫ਼ੀ ਤੇ ਹਰ ਤਰ੍ਹਾਂ ਦੀ ਅਜ਼ਾਦੀ ਹੋਵੇਗੀ।
2. ਸ਼ਾਹੀ ਫ਼ੁਰਮਾਨ ਰਾਹੀਂ ਪੰਥ ਨੂੰ ਗੁਜਾਰੇ ਜੋਗੀ ਜਗੀਰ ਦਿੱਤੀ ਜਾਵੇਗੀ ਤਾਂ ਕਿ ਸਿੰਘ ਇੱਜ਼ਤ ਨਾਲ ਜੀਵਨ ਨਿਰਬਾਹ ਕਰ ਸਕਣ। ਇਹਨਾਂ ਸ਼ਰਤਾਂ ਦੀ ਪੁਸ਼ਟੀ ਵਾਸਤੇ ਕੁਰਾਨ ਸ਼ਰੀਫ ਦੀ ਕਸਮ ਖਾਧੀ ਤੇ ਬੰਦਾ ਸਿੰਘ ਵਾਸਤੇ ਨਜਰਾਨਾ ਭੇਜਿਆ ਗਿਆ।

ਜਿਹੜਾ ਗੁਰੂ ਦਾ ਸਿੰਘ ਕਿਸੇ ਮੈਦਾਨੇ ਜੰਗ ਵਿਚ ਨਾ ਹਰਿਆ ਉਹ ਸਮਝੋਤੇ ਵਿਚ ਹਾਰ



ਗਿਆ। ਹੋਰ ਕੋਈ ਚਾਰਾ ਨਾ ਵੇਖ 11 ਦਸੰਬਰ 1715 ਈ: ਬੰਦਾ ਸਿੰਘ ਨੇ ਗੁਰਦਾਸ ਨੰਗਲ ਦੀ ਗੜੀ ਦਾ ਬੂਹਾ ਖੋਲ ਦਿੱਤਾ। ਬੂਹਾ ਖੁਲਣ ਦੀ ਦੇਰ ਸੀ ਜਾ ਮੁਸਲਮਾਨ ਅਫ਼ਸਰ ਸਭ ਕਸਮਾਂ ਭੁਲ ਕੇ ਗੜੀ ਅੰਦਰ ਵੜ ਗਏ ਤੇ ਬੰਦਾ ਸਿੰਘ ਨੂੰ ਕੈਦ ਕਰ ਲਿਆ। ਭੁੱਖ ਦੇ ਮਾਰੇ ਅਧਮੋਏ ਸਿੰਘਾਂ ਨੂੰ ਜੰਜੀਰਾਂ ਵਿਚ ਜਕੜ ਲਿਆ। ਇਹਨਾਂ ਕੈਦੀਆਂ ਵਿਚੋਂ ਤਿੰਨ ਸੋ ਸਿੰਘਾਂ ਨੂੰ ਜੂੜ ਕੇ ਉਹਨਾਂ ਸਾਹਮਣੇ ਉਹਨਾਂ ਦਾ ਹੋਸਲਾ ਵਧਾਉਣ ਬਦਲੇ ਸੁੱਟ ਦਿੱਤਾ ਗਿਆ। ਉਹ ਮੁਗ਼ਲ ਸਿਪਾਹੀ ਜੋ ਅੱਜ ਤੱਕ ਸਿੰਘਾਂ ਤੇ ਫਤਿਹ ਨਹੀਂ ਪਾ ਸਕੇ ਅਤੇ ਗੜੀ ਵਲ ਅੱਖ ਉਠਾ ਕੇ ਵੇਖਣ ਦੀ ਹਿੰਮਤ ਨਹੀਂ ਰੱਖਦੇ ਸਨ ਜੂੜੇ ਹੋਏ ਸਿੰਘਾਂ ਉੱਤੇ ਤਲਵਾਰਾਂ ਲੈ ਕੇ ਟੁੱਟ ਪਏ ਤੇ ਬੜੀ ਬੇਰਹਿਮੀ ਨਾਲ ਉਹਨਾਂ ਦੇ ਟੁਕੜੇ ਕਰ ਦਿੱਤੇ। ਬਾਕੀ ਦੇ 200 ਸਿੰਘਾਂ ਨੂੰ ਬੰਦਾ ਸਿੰਘ ਨਾਲ ਕੈਦੀ ਬਣਾ ਕੇ ਦਲੇਰੇ ਜੰਗ ਜਿੱਤ ਦੇ ਵਾਜੇ ਵਜਾਉਂਦਾ ਲਾਹੌਰ ਨੂੰ ਲੈ ਤੁਰਿਆ। ਸਿੱਖਾਂ ਦਾ ਇਹ ਪਹਿਲਾ ਜਲੂਸ ਸੀ ਜੋ ਲਾਹੌਰ ਵਿਚ ਦਾਖ਼ਲ ਹੋਇਆ। ਸਭ ਤੋਂ ਅੱਗੇ ਵਾਜਾ ਵੱਜਦਾ ਸੀ ਉਸ ਤੋਂ ਪਿੱਛੋਂ ਤਿੰਨ ਕੁ ਹਜਾਰ ਸਿੰਘਾਂ ਦੇ ਸਿਰ ਨੇਜਿਆ ਤੇ ਟੰਗੇ ਹੋਏ ਆ ਰਹੇ ਸਨ। ਮਗਰ ਬੰਦਾ ਸਿੰਘ ਬਹਾਦਰ ਲੋਹੇ ਦੇ ਪਿੰਜਰੇ ਵਿਚ ਬੰਦ ਹਾਥੀ ਉੱਤੇ ਬੈਠਾ ਸੀ। ਉਸਦੇ ਪੈਰਾਂ ਵਿਚ ਬੇੜੀਆਂ ਹੱਥਾਂ ਵਿਚ ਹੱਥ ਕੜੀਆਂ ਗੱਲ ਵਿਚ ਤੋਕ ਤੇ ਲੱਕ ਨਾਲ ਇਕ ਮੋਟਾ ਸੰਗਲ ਸੀ ਜਿਸ ਨਾਲ ਦੋਹੀਂ ਪਾਸੀ ਦੋ ਮੁਗ਼ਲ ਅਫ਼ਸਰ ਖੜੇ ਹੋਏ ਸਨ। ਕਿ ਜੋ ਉਹ ਪਿੰਜਰੇ ਵਿਚੋਂ ਨਿਕਲ ਨਾ ਜਾਏ। ਮੁਗ਼ਲ ਅਫ਼ਸਰ ਇਸ ਵਾਸਤੇ ਖੜੇ ਹੋਏ ਸਨ ਕਿ ਜੇ ਉਹ ਪਿੰਜਰੇ ਵਿਚੋਂ ਨਿਕਲ ਕੇ ਭੱਜਣ ਦਾ ਯਤਨ ਕਰੇ ਤਾਂ ਉਹ ਉਸਦੇ ਪੇਟ ਵਿਚ ਛੁਰੀ ਮਾਰ ਦੇਣ। ਹਾਥੀ ਤੋਂ ਪਿੱਛੇ 200 ਕੈਦੀ ਸਿੰਘ ਊਠਾਂ ਉੱਤੇ ਲੱਦੇ ਹੋਏ ਸਨ। ਫਿਰ ਸ਼ਾਹੀ ਜਰਨੈਲ ਫ਼ੌਜਦਾਰ ਚੋਧਰੀ ਤੇ ਉਹਨਾਂ ਦੀਆਂ ਫ਼ੌਜਾਂ ਆ ਰਹੀਆਂ ਸਨ। ਸ਼ਹਿਰ ਦੇ ਕੁਝ ਬਜ਼ਾਰਾਂ ਵਿਚੋਂ ਫੇਰ ਕੇ ਅੰਤ ਸਿੰਘਾਂ ਨੂੰ ਕਿਲ੍ਹੇ ਵਿਚ ਕੈਦ ਕਰ ਦਿੱਤਾ। ਉਦੋਂ ਕੋਣ ਜਾਣਦਾ ਸੀ ਕਿ ਕਿਲ੍ਹੇ ਵਿਚ ਕੈਦ ਹੋਣ ਵਾਲੇ ਕਿਸੇ ਦਿਨ ਇਸਦੇ ਬਾਦਸ਼ਾਹ ਹੋਣਗੇ। ਅਬਦੁਲਸਮੱਦ ਖ਼ਾਂ ਦਲੇਰੇ ਜੰਗ ਨੇ ਕੈਦੀਆਂ ਨੂੰ ਨਾਲ ਲੈ ਕੇ ਆਪ ਦਿੱਲੀ ਵਿਚ ਆਉਣ ਦੀ ਆਗਿਆ ਮੰਗੀ। ਪਰ ਬਾਦਸ਼ਾਹ ਵੱਲੋਂ ਹੁਕਮ ਆਇਆ ਕਿ ਦਲੇਰੇ ਜੰਗ ਇਲਾਕੇ ਦੇ ਪ੍ਰਬੰਧ ਵਾਸਤੇ ਲਾਹੌਰ ਹੀ ਰਹੇ ਤੇ ਜ਼ਕਰੀਆਂ ਖ਼ਾਂ ਕੈਦੀਆਂ ਨੂੰ ਪੇਸ਼ ਕਰੇ। ਜਦ ਜਕਰੀਆਂ ਖ਼ਾਂ ਦੋ ਸੌ ਕੈਦੀਆਂ ਨੂੰ ਸਣੇ ਬੰਦਾ ਸਿੰਘ ਦੇ ਲਾਹੌਰੋ ਲੈ ਤੁਰਿਆ ਤਾਂ ਉਹ ਸੋਚਣ ਲੱਗਾ ਕਿ ਇਹਨੇ ਥੋੜੇ ਸਿੰਘਾਂ ਨੂੰ ਵੇਖ ਕੇ ਬਾਕੀ ਦੇ ਅਮੀਰ ਕੀ ਕਹਿਣਗੇ। ਕਿ ਅੱਠ ਮਹੀਨੇ ਇਹਨੇ ਹੀ ਸ਼ਾਹੀ ਸੈਨਾ ਨੂੰ ਵਕਤ ਪਾ ਛੱਡਿਆ ਸੀ। ਇਹ ਗਿਣਤੀ ਬਹੁਤ ਥੋੜੀ ਹੈ ਕੈਦੀ ਵਧੇਰੇ ਹੋਣੇ ਚਹੀਦੇ ਹਨ। ਬਸ ਇਹ ਖ਼ਿਆਲ ਆਉਣ ਦੀ ਦੇਰ ਸੀ ਫ਼ੌਜਾਂ ਚਾੜ ਦਿੱਤੀਆਂ ਤੇ ਪਿੰਡਾਂ ਦੇ ਪਿੰਡ ਵਿਹਲੇ ਕਰ ਦਿੱਤੇ।

## (ਦੋਤਾਰਾ ਛੰਦ)

1.

ਜਦੋਂ ਖ਼ਾਨ ਜਕਰੀਏ ਚਾੜੀ ਫ਼ੌਜ ਲਾਹੌਰੋਂ ਭਾਰੀ
ਬਣ ਕਾਤਲ ਸਿੱਖਾਂ ਦੇ ਥਾਂ-ਥਾਂ ਚੜ ਪਏ ਮੁਗ਼ਲ ਸ਼ਿਕਾਰੀ
ਸਿੰਘ ਕੇਸਾਧਾਰੀ ਜੋ ਨਹੀਂ ਜੇ ਛੱਡਣੇ ਛੋਟੇ ਵੱਡੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

2.

ਹੈ ਫ਼ੌਜ ਜਕਰੀਏ ਦੀ ਬੱਦਲ ਵਾਂਗ ਪਿੰਡਾਂ ਵਿਚ ਛਾਈ
ਤੱਕ ਲੋਕੀ ਦੰਗ ਰਹਿ ਗਏ ਹਰ ਥਾਂ ਮੱਚ ਗਈ ਹਾਲ ਦੁਹਾਈ
ਬਾਲਕ ਤੇ ਬੁੱਢੇ ਵੀ ਹੈ ਨਿਰਦੋਸ਼ ਕਸਾਈਆਂ ਵੱਢੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

3.

ਕੰਮ ਕਰਨ ਜੋ ਖੇਤੀ ਦਾ ਜਿਮੀਂਦਾਰ ਮਾਰਤੇ ਫੜਕੇ
ਕੋਈ ਰਸਤਾ ਖਾਲੀ ਨਾ ਹਰ ਥਾਂ ਮੌਤ ਨਗਾਰਾ ਖੜਕੇ
ਕੋਈ ਦਾਅ ਨਾ ਸੁਝਦਾ ਸੀ ਸੋਚੀ ਪੈ ਗਏ ਬੁੱਢੇ ਨੱਢੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

4.

ਪੁੱਤ ਮਰਗੇ ਮਾਵਾਂ ਦੇ ਗਏ ਸੁਹਾਗ ਕਈਆਂ ਦੇ ਲੁੱਟੇ
ਥਾਂ ਖੁਸ਼ੀ ਦੀ ਸੋਗ ਪਿਆ ਮੌਥਿਓਂ ਭਾਗ ਜਿੰਨਾਂ ਦੇ ਫੁੱਟੇ
ਸੁਣਦੇ ਜਰਵਾਣੇ ਨਾ ਤਰਲੇ ਸਜ ਵਿਆਹੀਆਂ ਕੱਢੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

5.

ਕਈ ਲਾੜੀ ਵਰਣ ਗਏ ਚੜ ਗਏ ਮੌਤ ਲਾੜੀ ਦੇ ਭੇਟੇ
ਲਿਖੀਆਂ ਉਸ ਡਾਢੇ ਦੀਆਂ ਦੱਸੋ ਕੌਣ ਕਿਸ ਤਰ੍ਹਾਂ ਮੇਟੇ
ਲੋਥਾਂ ਦੇ ਢੇਰ ਲੱਗੇ ਭਰ ਗਏ ਰੱਤ ਪੈ ਨੀਵੇਂ ਖੱਢੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ



6.

ਪੁੱਤ ਫੜ ਲਏ ਚੂਚੜਾਂ ਨੇ ਤਰਲੇ ਲੈਂਦੀਆਂ ਰਹਿ ਗਈਆਂ ਮਾਵਾਂ
ਨਾ ਪਾਣੀ ਵਾਰੇ ਗਏ ਲੈ ਕੇ ਘਰ ਪਰਤੇ ਜੋ ਲਾਵਾਂ
ਕੋਈ ਸੁਣਦਾ ਹਾੜੇ ਨਾ ਰਹਿ ਗਏ ਹੱਥ ਕਈਆਂ ਦੇ ਔਡੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

7.

ਸਿੰਘ ਸੱਤ ਸੌ ਫੜਿਆ ਗਿਆ ਸੱਤ ਸੌ ਲੱਦਿਆ ਸਿਰਾਂ ਦਾ ਗੱਡਾ
ਲੈ ਤੁਰ ਪਏ ਦਿੱਲੀ ਨੂੰ ਜ਼ਾਲਮ ਸਾਕਾ ਦੱਸਣ ਵੱਡਾ
ਝੁਕਦੇ ਜਰਨੈਲ ਨਹੀਂ ਬੇਸ਼ਕ ਜਾਣ ਜਿਉਂਦੇ ਵੱਢੇ
ਵੱਡ ਵੱਡ ਕੇ ਸਿੰਘਾਂ ਨੂੰ ਲੱਦੀ ਜਾਣ ਸਿਰਾਂ ਦੇ ਗੱਡੇ

ਪਿੰਡਾਂ ਦੇ ਪਿੰਡ ਤਬਾਹ ਕਰ ਦਿੱਤੇ ਗਏ, ਘਰ ਫੂਕ ਦਿੱਤੇ ਗਏ। ਮਾਵਾਂ ਬੇ ਔਲਾਦ ਹੋ ਗਈਆਂ, ਭੈਣਾਂ ਦੇ ਵੀਰ ਗੋਲੀਆਂ ਦੇ ਨਿਸ਼ਾਨੇ ਬਣ ਗਏ। ਸਤਵੰਤੀਆਂ ਦੇ ਸੁਹਾਗ ਲੁੱਟੇ ਗਏ, ਮਹਿੰਦੀ ਲੱਗੇ ਹੱਥ ਪਿੱਟਣ ਜੋਗੇ ਰਹਿ ਗਏ। ਜਿਸਨੂੰ ਸਮੇਂ ਸਿਰ ਖ਼ਬਰ ਮਿਲ ਗਈ ਉਹ ਜਾਨ ਬਚਾ ਕੇ ਨਿਕਲ ਗਿਆ ਤੇ ਜਿਸ ਨੇ ਜ਼ਰਾ ਹੱਥ ਹਿਲਾਇਆ ਤਲਵਾਰ ਦੀ ਧਾਰ ਲੰਘਾ ਦਿੱਤਾ ਗਿਆ। ਸਿੱਖਾਂ ਦੇ ਸਿਰਾਂ ਦੇ ਗੱਡੇ ਭਰ ਕੇ ਦਿੱਲੀ ਨੂੰ ਤੋਰੇ ਗਏ। ਸਿੰਘ ਸਰਹਿੰਦ ਪਹੁੰਚੇ ਤਾਂ ਉਸ ਖ਼ੂਨੀ ਕਿਲ੍ਹੇ ਵੱਲ ਵੇਖ ਕੇ ਉਹਨਾਂ ਦੇ ਸੰਗਲਾਂ ਵਿਚ ਜਕੜੇ ਹੋਏ ਡੌਲੇ ਵੀ ਫ਼ਰਕ ਉਠੇ ਕੱਲ ਉਸ ਕਿਲ੍ਹੇ ਉੱਤੇ ਨਾਨਕਸ਼ਾਹੀ ਝੰਡਾ ਝੂਲਦਾ ਸੀ। ਸਿੱਖ ਬਾਣੀ ਪੜ੍ਹਦੇ ਜਾ ਰਹੇ ਸਨ ਤੇ ਵੇਖਣ ਵਾਲੇ ਮੁਸਲਮਾਨ ਉਹਨਾਂ ਨੂੰ ਗਾਲੀ ਦੇਂਦੇ ਤੇ ਪੱਥਰ ਮਾਰਦੇ ਸਨ। ਸ਼ਹਿਰ ਦੇ ਬਹੁਤ ਸਾਰੇ ਬਜ਼ਾਰਾਂ ਥਾਣੀ ਹੁੰਦਾ ਜਲੂਸ ਅੰਤ ਦਿੱਲੀ ਨੂੰ ਰਵਾਨਾਂ ਇਵੇਂ ਹੋਇਆ:

## (ਪਾਉੜੀ)

1.

ਹੱਥੀ ਪੈਰੀ ਬੇੜੀਆਂ ਗਲ ਤੌਕ ਸਜਾਇਆ
ਫੜ ਕੇ ਬੰਦਾ ਸਿੰਘ ਨੂੰ ਪਿੰਜਰੇ ਵਿਚ ਪਾਇਆ
ਕਦੇ ਜਿੰਨਾਂ ਦੇ ਰੋਹਬ ਸੀ ਜਾਂਦੇ ਨਾ ਝੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

2.

740 ਸੂਰਮੇ ਊਠਾਂ ਤੇ ਲੱਦੇ
ਹੱਥ ਪੈਰ ਸੀ ਨਰੜ ਕੇ ਉਹਨਾਂ ਦੇ ਬੱਧੇ
ਮੌਤ ਸੁਨੇਹੇ ਹੱਸ ਕੇ ਮਰਦਾਂ ਨੂੰ ਘੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

3.

ਬੰਦਾ ਹਾਥੀ ਲੱਦਿਆ ਪਿੰਜਰੇ ਵਿਚ ਪਾ ਕੇ
ਕਿਧਰੇ ਜਾਵੇ ਉੱਡ ਨਾ ਜਾਵੇ ਕਰਾਮਾਤ ਵਿਖਾ ਕੇ
ਲੈ ਤਲਵਾਰਾਂ ਖੜੇ ਸੀ ਸਿਰ ਤੁਰਕ ਨਗੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

4.

700 ਗੱਡਾ ਨਾਲ ਸੀ ਸ਼ਹੀਦਾਂ ਦੇ ਸਿਰ ਦਾ
ਦੁਸ਼ਟ ਜਕਰੀਆ ਖ਼ਾਂ ਸੀ ਖ਼ੁਸ਼ੀਆਂ ਵਿਚ ਫਿਰਦਾ
ਦੁਨੀਆਂ ਵਿਚ ਕਰਾਵਣੀ ਕਹਿ ਬੱਲੇ ਬੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

5.

ਪੂਰੇ ਤਿੰਨ ਹਜ਼ਾਰ ਸੀ ਸਿਰ ਨੇਜੇ ਟੰਗੇ
ਕੇਸ ਪਿਛਾਂਹ ਨੂੰ ਖਿਲਰੇ ਸਿਰ ਕੀਤੇ ਨੰਗੇ
ਹੱਸ ਕੇ ਸੱਥਰ ਯਾਰ ਦੇ ਜਿੰਨਾਂ ਨੇ ਮੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

6.

ਫੇਰਿਆ ਵਿਚ ਸਰਹਿੰਦ ਸਭ ਗਲੀ ਬਜ਼ਾਰਾਂ
ਜਿਥੇ ਖ਼ਾਨ ਵਜ਼ੀਰ ਤੋਂ ਕੱਢੀਆਂ ਸੀ ਖਾਰਾਂ
ਰੋਲ ਛੱਡੀ ਸਰਹਿੰਦ ਜੋ ਪੈਰਾਂ ਦੇ ਥੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ



7.

ਲੈ ਕੇ ਦਿੱਲੀ ਅੱਪੜੇ ਸਿੰਘਾਂ ਨੂੰ ਵੈਰੀ
ਖੋਹਲ ਲਿਖੂ ਇਤਿਹਾਸ ਨੂੰ ਸਭਰਾਈਆਂ ਛਾਇਰੀ
ਇਥੇ ਉਥੇ ਜਿਤਦੇ ਸੱਚ ਜਿੰਨਾਂ ਦੇ ਪੱਲੇ
ਕੈਦੀ ਬਣ ਕੇ ਸੂਰਮੇ ਦਿੱਲੀ ਵੱਲ ਚੱਲੇ

27 ਫਰਵਰੀ ਨੂੰ ਇਹ ਜਲੂਸ ਲਾਹੌਰੀ ਦਰਵਾਜਿਉ ਦਿੱਲੀ ਵਿਚ ਦਾਖਿਲ ਹੋਇਆ। ਇਬਰਤਨਾਮਾ ਦਾ ਕਰਤਾ ਮਿਰਜ਼ਾ ਮੁਹੰਮਦ ਰਾਹੀਂ ਲੂਣ ਮੰਡੀ ਤੋਂ ਬਾਦਸ਼ਾਹੀ ਕਿਲ੍ਹੇ ਤੱਕ ਇਸ ਜਲੂਸ ਦੇ ਨਾਲ ਗਿਆ। ਉਹ ਲਿਖਦਾ ਹੈ ਸਾਰਾ ਸ਼ਹਿਰ ਵਿਚ ਇਕ ਵੀ ਨਹੀਂ ਸੀ ਜੋ ਇਹ ਤਮਾਸ਼ਾ ਵੇਖਣ ਨਾ ਗਿਆ ਹੋਵੇ। ਮੁਸਲਮਾਨਾਂ ਦੀ ਖ਼ੁਸ਼ੀ ਦਾ ਉਸ ਵੇਲੇ ਪਾਰਾਵਾਰ ਨਹੀਂ ਸੀ। ਉਂਝ ਕੈਦੀ ਸਿੱਖ ਵੀ ਬੜੇ ਖ਼ੁਸ਼ ਦਿਸਦੇ ਸਨ। ਉਹਨਾਂ ਦੇ ਚਿਹਰਿਆਂ ਤੇ ਗਮ ਜਾਂ ਉਦਾਸੀ ਦਾ ਨਿਸ਼ਾਨ ਤੱਕ ਨਹੀਂ ਸੀ। ਉਹ ਖ਼ੁਸ਼ੀ ਵਿਚ ਗੁਰਬਾਣੀ ਪੜ੍ਹ ਰਹੇ ਸਨ। ਜੇ ਕੋਈ ਉਹਨਾਂ ਦੀ ਹਾਲਤ ਤੇ ਅਫ਼ਸੋਸ ਪ੍ਰਗਟ ਕਰਦਾ ਤਾਂ ਉਹ ਕਹਿੰਦੇ ਇਹ ਵਾਹਿਗੁਰੂ ਦਾ ਭਾਣਾ ਹੈ। ਤੇ ਕੋਈ ਕਹਿੰਦਾ ਕਿ ਹੁਣ ਤੁਸੀਂ ਮਾਰੇ ਜਾਉਗੇ ਤਾਂ ਉਹ ਕਹਿੰਦੇ ਅਸੀਂ ਮੌਤ ਤੋਂ ਡਰਨ ਵਾਲੇ ਨਹੀਂ ਤੁਸੀਂ ਬੇਸ਼ਕ ਸਾਨੂੰ ਮਾਰ ਦਿਉ ਜੇ ਅਸੀਂ ਮਰਨੋ ਡਰਦੇ ਤਾਂ ਤੁਹਾਡੇ ਨਾਲ ਇਹਨੀਆਂ ਲੜਾਈਆਂ ਕਿਉਂ ਲੜਦੇ। ਇਹ ਤਾਂ ਭੁੱਖ ਨੇ ਮਾਰ ਲਿਆ ਨਹੀਂ ਤਾਂ ਤੁਸੀਂ ਜਾਣਦੇ ਹੋ ਕਿ ਅਸੀਂ ਕੀ ਕੁਝ ਨਹੀਂ ਕਰ ਸਕਦੇ। ਅੰਤ ਇਹ ਜਲੂਸ ਕਿਲ੍ਹੇ ਕੋਲ ਪਹੁੰਚਿਆ ਤੇ ਬਾਦਸ਼ਾਹ ਦੇ ਪੇਸ਼ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਕੁਝ ਸਰਦਾਰਾਂ ਬਾਜ ਸਿੰਘ, ਫਤਹਿ ਸਿੰਘ, ਆਦਿ ਨੂੰ ਇਬਰਾਹਿਮ ਉਦ ਦੀਨ ਖ਼ਾਂ, ਮੀਰ ਆਤਿਸ਼ ਦੀ ਨਿਗਰਾਨੀ ਦਾ ਹੁਕਮ ਦੇ ਕੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਬਾਕੀ ਦੇ 700 ਸਿੰਘਾਂ ਨੂੰ ਕਤਲ ਕੀਤਾ ਜਾਇਆ ਕਰੇ। ਜਿਹੜਾ ਇਹਨਾਂ 'ਚੋਂ ਇਸਲਾਮ ਧਾਰਨ ਕਰਨਾ ਮੰਨ ਲਵੇ ਉਸ ਦੀ ਜਾਨ ਬਖ਼ਸ਼ਣੀ ਕੀਤੀ ਜਾਵੇ। 4 ਮਾਰਚ 1716 ਈ: ਨੂੰ ਜੋ ਸਿੰਘਾਂ ਦਾ ਪਹਿਲਾਂ ਜੱਥਾ ਤੇ ਬੰਦਾ ਸਿੰਘ ਦੇ ਸਾਥੀ ਜਿਵੇਂ ਸ਼ਹੀਦ ਕੀਤੇ ਗਏ:

(ਕੋਰੜਾ ਛੰਦ)

1.

ਪਾਪੀ ਕੋਤਵਾਲ ਸਰਬਰਾਹ ਖ਼ਾਨ ਜੀ
ਸਿੰਘਾਂ ਦੇ ਸਿਦਕ ਲੱਗਾ ਅਜਮਾਨ ਜੀ
ਹੱਸ ਹੱਸ ਯੋਧੇ ਸਿਦਕ ਨਿਭਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

2.

ਲਾਈਨਾਂ ਵਿਚ ਖੜੇ ਬੰਨ ਕੇ ਕਤਾਰ ਜੀ
ਸ਼ਮਾ ਉੱਤੇ ਜੈਸੇ ਭੰਮਟਾਂ ਦੀ ਡਾਰ ਜੀ
ਤੇਰਾ ਕੀਆ ਮਿੱਠਾ ਮੁਖ ਵਿਚੋਂ ਗਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

3.

ਆਸ਼ਕਾਂ ਦੀ ਹੱਦ ਹੋਵਦੀ ਨਾ ਕਾਈ ਐ
ਪੁੱਠੀ ਖੱਲ ਕਹਿੰਦੇ ਸਮਸ਼ ਲੁਹਾਈ ਐ
ਸੂਲੀਆਂ ਤੇ ਚੜਨੋ ਕਦੇ ਨਾ ਘਬਰਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

4.

ਛਾਤੀ ਤਾਣ ਖੜੇ ਮੌਤ ਦੇ ਵਪਾਰੀ ਐ
ਜਾਨਾਂ ਨਾਲੋਂ ਸਿੱਖੀ ਜਿੰਨਾਂ ਨੂੰ ਪਿਆਰੀ ਐ
ਵਾਹਿਗੁਰੂ ਦੀ ਫਤਿਹ ਗੱਜ ਕੇ ਬੁਲਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

5.

ਦਿੱਲੀ ਨੌਵੇਂ ਗੁਰਾਂ ਨੇ ਸ਼ਹੀਦੀ ਪਾਈ ਸੀ
ਰੁੜ੍ਹੀ ਜਾਂਦੀ ਹਿੰਦ ਜਿੰਨਾਂ ਨੇ ਬਚਾਈ ਸੀ
ਹੱਸ ਹੱਸ ਸਿੱਖੀ ਸਿਦਕ ਨਿਭਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

6.

ਮਾਰ ਮਾਰ ਛਾਲਾਂ ਆਉਂਦੇ ਗਏ ਮੈਦਾਨ 'ਚ
ਦੂਜੀ ਵਾਰ ਨਹੀਂਗਾ ਜੰਮਣਾ ਜਹਾਨ 'ਚ
ਗੋਦੀ ਦਸ਼ਮੇਸ਼ ਦੀ ਜੋ ਜਾਣਾ ਚਾਹੁੰਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ



7.

ਇਕ ਦੀ ਜਗ੍ਹਾਂ ਤੇ ਦੂਸਰਾ ਜਵਾਨ ਜੀ
ਵੈਰੀਆਂ ਦੀ ਤੇਗ ਥੱਲੇ ਹੁੰਦਾ ਆਣ ਜੀ
ਹੱਸ ਲਾੜੀ ਮੌਤ ਨੂੰ ਕਲੇਜੇ ਲਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

8.

ਕਰ ਦਿੰਦੇ ਟੋਟੇ ਧੜ ਲੱਤਾਂ ਬਾਹਵਾਂ ਦੇ
ਸੁੱਟ ਦਿੰਦੇ ਅੱਗੇ ਕੁੱਤਿਆਂ ਅਤੇ ਕਾਵਾਂ ਦੇ
ਸਿਰਾਂ ਦੇ ਮਿਨਾਰੇ ਜ਼ਾਲਮ ਬਣਾਉਂਦੇ ਐ
ਸਾਥੀ ਬੰਦਾ ਸਿੰਘ ਦੇ ਸ਼ਹੀਦੀ ਪਾਉਂਦੇ ਐ

ਖਾਫ਼ੀ ਖ਼ਾਂ ਆਪਣੀ ਕਿਤਾਬ (ਮੁਤਖਿਲੁਬਾਬ ਹਿੱਸਾ ਦੂਜਾ) ਦੇ ਪੰਨਾ 166 ਉੱਤੇ ਇਕ ਸੁੰਦਰ ਕਹਾਣੀ ਲਿਖਦਾ ਹੈ ਉਹ ਕਹਿੰਦਾ ਹੈ ਕਿ ਮੈਂ ਇਕ ਦਿਨ ਤਮਾਸ਼ਾਇ ਕਤਲ ਵੇਖਣ ਗਿਆ। ਸਿੱਖਾਂ ਨੂੰ ਉਹ ਤਮਾਸ਼ਾ ਹੀ ਕਹਿੰਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਿੱਖ ਆਪ ਵੀ ਮੌਤ ਨੂੰ ਤਮਾਸ਼ਾ ਹੀ ਸਮਝਦੇ ਸਨ ਜੇ ਉਹ ਮੌਤ ਨੂੰ ਤਮਾਸ਼ਾ ਨਾ ਸਮਝਦੇ ਹੁੰਦੇ ਤਾਂ ਹੱਸ ਹੱਸ ਕੇ ਏਨੀਆਂ ਕੁਰਬਾਨੀਆਂ ਨਾ ਕਰ ਸਕਦੇ। ਕੋਈ ਵੀ ਕੌਮ ਜੋ ਮੌਤ ਨੂੰ ਤਮਾਸ਼ਾ ਨਹੀਂ ਸਮਝਦੀ ਦੁਨੀਆਂ ਅੰਦਰ ਅਣਖ ਦਾ ਜੀਵਨ ਨਹੀਂ ਜਿਊ ਸਕਦੀ। ਜ਼ਿੰਦਗੀ ਨੂੰ ਕਾਇਮ ਰੱਖਣ ਵਾਸਤੇ ਮਰਨਾ ਜ਼ਰੂਰੀ ਹੁੰਦਾ ਹੈ। ਸਿੱਖਾਂ ਦੇ ਹਿੱਸੇ ਇਹ ਦੂਜਿਆਂ ਨਾਲੋਂ ਵਧੇਰੇ ਆਇਆ ਹੈ। ਖਾਫ਼ੀ ਖ਼ਾਂ ਕਹਿੰਦਾ ਹੈ ਮੈਂ ਇਕ ਜਵਾਨ ਬੱਚੇ ਨੂੰ ਵੇਖਿਆ ਜੋ ਮੌਤ ਨੂੰ ਗਲਵਕੜੀ ਪਾਉਣ ਲਈ ਕਾਹਲਾ ਪੈ ਰਿਹਾ ਸੀ ਇਹ ਵਿਧਵਾ ਮਾਂ ਦਾ ਇਕੋ ਇਕ ਬੱਚਾ ਸੀ। ਮਾਂ ਨੇ ਮੂੰਹ ਦੀਆਂ ਗਰਾਹੀਆਂ ਦੇ ਦੇ ਕੇ ਉਸ ਨੂੰ ਪਾਲਿਆ ਸੀ। ਜਦੋਂ ਉਹ ਸੋਲਾਂ ਸਤਾਰਾਂ ਸਾਲ ਦਾ ਹੋਇਆ ਮਾਂ ਨੇ ਸ਼ਗਨਾਂ ਨਾਲ ਪੁੱਤਰ ਦਾ ਵਿਆਹ ਰਚਾਇਆ। ਉਹ ਲਾੜੀ ਵਿਆਹ ਕੇ ਲਿਆਇਆ। ਅਜੇ ਡੋਲਾ ਸੱਥ ਵਿਚ ਹੀ ਬੈਠਾ ਸੀ। ਮਾਂ ਦਹਿਲੀਜਾਂ ਵਿਚ ਪਾਣੀ ਦਾ ਗੜਵਾ ਲਈ ਖਲੋਤੀ ਸੀ ਨੂੰਹ ਪੁੱਤਰ ਦੇ ਸਿਰ ਤੋਂ ਪਾਣੀ ਵਾਰ ਕੇ ਪੀਣ ਵਾਸਤੇ। ਜਾਂ ਜਕਰੀਆਂ ਖ਼ਾਂ ਦੀ ਫ਼ੌਜ ਦਾ ਇਕ ਦਸਤਾ ਆ ਪਿਆ ਤੇ ਲਾੜੇ ਨੂੰ ਸਿੱਖ ਹੋਣ ਕਰ ਕੇ ਗ੍ਰਿਫ਼ਤਾਰ ਕਰਕੇ ਲੈ ਗਿਆ। ਮਾਂ ਦੀਆਂ ਖ਼ੁਸ਼ੀਆਂ ਅਥਾਹ ਗ਼ਮੀਆਂ ਵਿਚ ਬਦਲ ਗਈਆਂ ਤੇ ਗੀਤਾਂ ਦੀ ਥਾਂ ਕੀਰਨਿਆਂ ਨੇ ਲੈ ਲਈ। ਜਿਸ ਸੱਜ ਵਿਆਹੀ ਮੁਟਿਆਰ ਨੇ ਸ਼ਗਨਾਂ ਨਾਲ ਜੇਠਾਣੀ ਦੀ ਢਾਕੇ ਚੜ ਕੇ ਨਵੇਂ ਘਰ ਜਾਣਾ ਸੀ ਉਹ ਹਉਕੇ ਭਰਦੀ ਸੱਸ ਦੀ ਉਂਗਲ ਫੜ ਕੇ ਦਿੱਲੀ ਨੂੰ ਤੁਰ ਪਈ। ਉਸਦੀ ਸੁਹਾਗ ਵਾਲੀ ਦੁਨੀਆਂ ਵੱਸਣ ਤੋਂ ਪਹਿਲਾਂ ਹੀ ਉਜੜ ਗਈ। ਨੂੰਹ ਸੱਸ ਰੋਂਦੀਆਂ ਕੁਰਲਾਉਂਦੀਆਂ ਦਿੱਲੀ ਜਾ ਪੁੱਜੀਆਂ। ਫ਼ਰਖ਼ਸ਼ੀਅਰ ਸੱਯਦ ਭਰਾਵਾਂ ਦੀ ਮਦਦ ਨਾਲ

ਬਾਦਸ਼ਾਹ ਬਣਿਆ ਸੀ। ਸਯੱਦਾਂ ਵਿਚੋਂ ਅਬਦੁਲ ਵੱਡਾ ਵਜ਼ੀਰ ਕਾਇਮ ਹੋਇਆ ਸੀ। ਅਬਦੁਲਾ ਦਾ ਦੀਵਾਨ ਇਕ ਹਿੰਦੂ ਰਤਨ ਚੰਦ ਸੀ। ਉਹ ਵਿਧਵਾ ਮਾਂ ਦੀਵਾਨ ਰਤਨ ਚੰਦ ਕੋਲ ਜਾ ਰੋਈ। ਦੀਵਾਨ ਨੇ ਸੱਯਦ ਕੋਲ ਬੇਨਤੀ ਕੀਤੀ ਤੇ ਉਹਦੇ ਰਾਹੀਂ ਮਾਂ ਨੂੰ ਬਾਦਸ਼ਾਹ ਕੋਲ ਫ਼ਰਿਆਦ ਕਰਨ ਦਾ ਸਮਾਂ ਮਿਲ ਗਿਆ। ਮਾਂ ਬਾਲੜੀ ਨੂੰਹ ਨੂੰ ਨਾਲ ਲਈ ਮਾਂ ਬਾਦਸ਼ਾਹ ਦੀ ਕਚਹਿਰੀ ਵਿਚ ਪਹੁੰਚੀ ਤੇ ਇਉਂ ਫ਼ਰਿਆਦ ਕਰਨ ਲੱਗੀ।

## (ਟਰਨ ਛੰਦ)

1.

ਪਹੁੰਚੀ ਵਿਚ ਕਚਹਿਰੀ ਮਾਤਾ ਧਾਹਾਂ ਮਾਰ ਕਹੇ
ਬਾਦਸ਼ਾਹ ਦੇ ਅੱਗੇ ਗਲ ਵਿਚ ਪੱਲਾ ਡਾਰ ਕਹੇ
ਹਾਲ ਬੜਾ ਹੈ ਲੰਮਾ ਮੇਰੀ ਦਰਦ ਕਹਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

2.

ਪਹਿਲੀ ਉਮਰੇ ਮਾਲਕ ਮੇਰਾ ਮੌਤ ਨੇ ਖਾ ਲਿਆ ਸੀ
ਮੂੰਹ ਦੀਆਂ ਦੇ ਗਰਾਈਆਂ ਮੈਂ ਨਿੱਕਾ ਜਿਹਾ ਪਾਲਿਆ ਸੀ
ਜਿੰਦ ਰਿੜਕਤੀ ਦੁੱਖਾਂ ਜੈਸੇ ਗੇੜ ਮਧਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

3.

ਪੁੱਤ ਮੇਰਾ ਵਿਆਹ ਡੋਲੀ ਹਾਲੀ ਸੱਥ ਵਿਚ ਆਇਆ ਸੀ
ਫ਼ੌਜ ਤੇਰੀ ਜਰਵਾਣੀ ਬੰਨ੍ਹ ਕੇ ਅੱਗੇ ਲਾਇਆ ਸੀ
ਨੂੰਹ ਪੁੱਤਰ ਤੇ ਵਾਰ ਕੇ ਨਾ ਘੁੱਟ ਪੀਤਾ ਪਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

4.

ਕਿਸਮਤ ਮਾਰੀ ਨੂੰਹ ਨੂੰ ਤਾਹਿਉਂ ਨਾਲ ਲਿਆਈ ਹਾਂ
ਤੁਰੀ ਪੰਜਾਬੋਂ ਦੁੱਖ ਝਲ ਕੇ ਦਿੱਲੀ ਆਈ ਹਾਂ
ਰੱਜ ਦਰਸ਼ਨ ਨ ਕੀਤਾ ਇਸਨੇ ਆਪਣੇ ਹਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ



5.

ਬਾਲ ਉਮਰ ਦੀ ਬੱਚੀ ਉੱਤੇ ਰਹਿਮ ਕਮਾ ਦੇਵੇ
ਉਜੜੀ ਇਸਦੀ ਦੁਨੀਆਂ ਦੂਜੀ ਵਾਰ ਵਸਾ ਦੇਵੇ
ਮੰਨ ਬਾਦਸ਼ਾਹ ਤਰਲਾ ਵਿਧਵਾ ਬਾਲ ਨਿਮਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

6.

ਅਸੀਂ ਜਨਮ, ਦੇ ਹਿੰਦੂ ਐਪਰ ਕੇਸ ਰਖਾਏ ਨੇ
ਇਸੇ ਸ਼ੱਕ ਵਿਚ ਬੰਦੇ ਤੇਰੇ ਪਕੜ ਲਿਆਏ ਨੇ
ਨਹੀਂ ਸੰਬੰਧ ਅਸਾਂ ਦਾ ਸਿੱਖੀ ਬਾਣੇ ਬਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

7.

ਰੋ ਰੋ ਕੇ ਉਸ ਮਾਤਾ ਨੇ ਜਦ ਤਰਲੇ ਪਾਏ ਸੀ
ਪੱਥਰ ਦਿਲ ਜਰਨੈਲ ਕਹਿ ਸੁਣ ਕੇ ਪੱਘਰ ਆਏ ਸੀ
ਮੇਜਰ ਭਗਵਾਨ ਗਾਉਂਦੇ ਸਾਕਾ ਦਰਦ ਕਹਾਣੀ ਦਾ
ਮੈਂ ਮਰਜੂਗੀਂ ਰਾਜਾ ਛੱਡ ਦੇ ਪੁੱਤ ਨਿਮਾਣੀ ਦਾ

ਵਿਧਵਾ ਮਾਂ ਦੀ ਕੂਕ ਸੁਣ ਕੇ ਪੱਥਰ ਦਿਲ ਬਾਦਸ਼ਾਹ ਨੂੰ ਵੀ ਤਰਸ ਆ ਗਿਆ। ਉਸਨੇ ਹੁਕਮ ਲਿਖ ਦਿੱਤਾ ਜੇ ਬੱਚਾ ਮੰਨ ਲਵੇ ਕਿ ਉਹ ਸਿੱਖ ਨਹੀਂ ਹਿੰਦੂ ਹੈ ਤਾਂ ਉਸ ਨੂੰ ਰਿਹਾ ਕਰ ਦਿੱਤਾ ਜਾਵੇ। ਪੁੱਤਰ ਦੀ ਰਿਹਾਈ ਦਾ ਹੁਕਮ ਲੈ ਕੇ ਮਾਂ ਉਸ ਵੇਲੇ ਕਤਲ ਗਾਹ ਵਿਚ ਪਹੁੰਚੀ। ਜਦ ਉਸਦੇ ਪੁੱਤਰ ਦੀ ਵਾਰੀ ਆਈ ਤਾਂ ਉਹ ਸਿੱਖ ਬੱਚਾ ਸਤਾਰਾਂ ਸਾਲ ਦੀ ਉਮਰ ਵਿਚ ਚੜ੍ਹੀ ਜਵਾਨੀ ਮਨਮੋਹਣਾ ਰੂਪ ਖ਼ੁਸ਼ੀ ਵਿਚ ਛਾਲਾਂ ਮਾਰਦਾ ਸ਼ਹੀਦੀ ਬਾਟਾ ਛੱਕਣ ਵਾਸਤੇ ਅੱਗੇ ਆ ਰਿਹਾ ਸੀ। ਮਾਂ ਨੇ ਸ਼ਾਹੀ ਫ਼ੁਰਮਾਨ ਕੋਤਵਾਲ ਦੇ ਹੱਥ ਆ ਦਿੱਤਾ। ਉਸਨੇ ਪੜ੍ਹ ਕੇ ਕਿਹਾ ਨੌਜਵਾਨ ਕਿੰਨਾਂ ਖ਼ੁਸ਼ਕਿਸਮਤ ਏ ਤੈਨੂੰ ਮੌਤ ਦੇ ਮੂੰਹ ਵਿਚੋਂ ਕੱਢ ਕੇ ਅੱਲਾ ਪਾਕ ਨੇ ਫਿਰ ਜ਼ਿੰਦਗੀ ਬਖ਼ਸ਼ ਦਿੱਤੀ ਹੈ। ਬਾਦਸ਼ਾਹ ਸਲਾਮਤ ਨੇ ਤੇਰੀ ਰਿਹਾਈ ਦਾ ਹੁਕਮ ਦਿੱਤਾ ਹੈ। ਬੱਚਾ ਹੈਰਾਨ ਹੋ ਕੇ ਕਹਿਣ ਲੱਗਾ ਕਿ ਮੇਰੀ ਰਿਹਾਈ ਦਾ ਉਚੇਚਾ ਹੁਕਮ ਕਿਉਂ। ਜਿਹੜੀ ਤਲਵਾਰ ਮੇਰੇ ਸੈਂਕੜੇ ਵੀਰਾਂ ਤੇ ਚਲਦੀ ਰਹੀ ਰੁਕੀ ਨਹੀਂ ਉਹ ਮੈਥੋਂ ਕਿਉਂ ਸ਼ਰਮਾ ਗਈ ਹੈ। ਅਫ਼ਸਰ ਨੇ ਕਿਹਾ ਤੇਰੀ ਮਾਂ ਕਹਿੰਦੀ ਹੈ ਤੂੰ ਸਿੱਖ ਨਹੀਂ ਹਿੰਦੂ ਹੈਂ ਪਰ ਇਹ ਕਤਲ ਦਾ ਹੁਕਮ ਕੇਵਲ ਸਿੱਖਾਂ ਵਾਸਤੇ ਹੈ। ਸੋ ਤੈਨੂੰ ਮਾਫ਼ ਕਰ ਦਿੱਤਾ ਜਾਂਦਾ ਹੈ। ਸਿੱਖ ਬੱਚੇ ਨੇ ਰੋਹ ਨਾਲ

ਆਖਿਆ ਮੇਰੀ ਮਾਂ ਝੂਠ ਆਖਦੀ ਹੈ ਮੈਂ ਤਨੋ ਮਨੋ ਗੁਰੂ ਮਹਾਰਾਜ ਦਾ ਸਿੱਖ ਹਾਂ ਮੈਨੂੰ ਛੇਤੀ ਮੇਰੇ ਭਰਾਵਾਂ ਨਾਲ ਸ਼ਹੀਦ ਕਰੋ।

ਇਹ ਸਿੱਖੀ ਚਲਣ ਸੀ ਉਹਨਾਂ ਯੋਧਿਆਂ ਦਾ ਜੋ ਇਕ ਹਫਤੇ ਵਿਚ ਸਾਰੇ ਸ਼ਹੀਦ ਹੋ ਗਏ। ਉਹ ਸਿੱਖ ਬੱਚਾ ਸ਼ਹੀਦ ਹੋ ਗਿਆ ਤੇ ਨਾਮ ਸਦਾ ਵਾਸਤੇ ਰੋਸ਼ਨ ਕਰ ਗਿਆ। ਸ਼ਹੀਦ ਹੋਏ ਸਿੰਘਾਂ ਦੇ ਲੱਤਾਂ ਬਾਹਾਂ ਸਿਰਾਂ ਤੋਂ ਸੱਖਣੇ ਧੜ ਸੜਕਾਂ ਦੁਆਲੇ ਦਰੱਖਤਾਂ ਤੇ ਟੰਗ ਦਿੱਤੇ ਗਏ। ਫਿਰ ਬਾਬਾ ਬੰਦਾ ਸਿੰਘ ਬਹਾਦਰ ਦੀ ਵਾਰੀ ਆਈ। ਉਹ ਸਣੇ ਆਪਣੇ ਅਹਿਲਕਾਰਾਂ ਦੇ ਕਿਲੇ ਵਿਚ ਕੈਦ ਸੀ। ਕਈ ਗੁਝੇ ਭੇਦ ਪੁਛਣ ਵਾਸਤੇ ਉਹਨਾਂ ਨੂੰ ਬੜੇ ਤਸੀਹੇ ਦਿੱਤੇ ਗਏ । ਜਦ ਉਹ ਕੁਝ ਵੀ ਦਸਣ ਵਾਸਤੇ ਤਿਆਰ ਨ ਹੋਇਆ ਤਾਂ ਉਸਦੀ ਆਖਰੀ ਪੇਸ਼ੀ ਬਾਦਸ਼ਾਹ ਦੇ ਸਾਹਮਣੇ ਹੋਈ।

(ਸਾਕਾ)

ਕੋਲੇ ਕੁਤਬ ਮੀਨਾਰ ਦੇ ਬੰਦਾ ਸਿੰਘ ਲਿਆਏ
ਛੱਬੀ ਸਾਥੀ ਉਸ ਦੇ ਪਹਿਲਾਂ ਝਟਕਾਏ
ਨੇਜੇ ਧਰਤੀ ਗੱਡ ਕੇ ਸਿਰ ਉਪਰ ਟੰਗਾਏ
ਦੀਵਾਲੇ ਬੰਦਾ ਸਿੰਘ ਦੇ ਇਉਂ ਸੀਨ ਬਣਾਏ
ਫੜਿਆ ਪੁੱਤਰ ਉਸਦਾ ਵਿਚ ਗੋਦ ਲਿਟਾਏ
ਕੋਹਿਆ ਛੁਰੀਆਂ ਨਾਲ ਸੀ ਬਹੁ ਜ਼ੁਲਮ ਕਮਾਏ
ਫਿਰ ਵੀ ਬੰਦਾ ਸਿੰਘ ਜੀ ਜਦ ਨਾ ਘਬਰਾਏ
ਕਰ ਪੁੱਤਰ ਦੇ ਡੱਕਰੇ ਗਲ ਪਿਉ ਦੇ ਪਾਏ
ਛੱਟੇ ਪੁੱਤ ਦੀ ਰਤ ਦੇ ਮੂੰਹ ਤੇ ਛਿੜਕਾਏ
ਕੱਢ ਪੁੱਤਰ ਦਾ ਕਾਲਜਾ ਮੂੰਹ ਦੇਣ ਪੁਆਏ

ਬਾਦਸ਼ਾਹ ਕਹਿੰਦਾ ਹੈ ਬੰਦਾ ਸਿੰਘਾਂ ਤੇਰੇ ਵਰਗੇ ਜਰਨੈਲ ਰੋਜ਼ ਰੋਜ਼ ਪੈਦਾ ਨਹੀਂ ਹੋਇਆ ਕਰਦੇ। ਮੈਂ ਹਿੰਦੁਸਤਾਨ ਦਾ ਬਾਦਸ਼ਾਹ ਹਾਂ। ਜੇ ਤੂੰ ਮੇਰਾ ਸੈਨਾਪਤੀ ਹੋਵੇਂ ਤਾਂ ਹਿੰਦ ਉੱਤੇ ਨਵੇਂ ਸਿਰਿਉਂ ਝੰਡਾ ਉੱਚਾ ਕਰ ਦਿਆਂ। ਅੱਲਾ ਤੇ ਉਸ ਦੇ ਰਸੂਲ ਦੀਆਂ ਖੁਸ਼ੀਆਂ ਹਾਸਿਲ ਕਰ ਲੈ ਮੂੰਹੋਂ ਮੰਗੀ ਜਗੀਰ ਦਿਆਗਾਂ। ਜਿਸ ਉੱਤੇ ਤੇਰੀ ਔਲਾਦ ਪੀੜੀਆਂ ਤੱਕ ਰਾਜ ਕਰੇਗੀ। ਇਹਨਾਂ ਜ਼ਹਿਰ ਭਰੇ ਸ਼ਬਦਾਂ ਨੇ ਜਦੋਂ ਸਿੱਖ ਬਾਦਸ਼ਾਹ ਬਾਬਾ ਬੰਦਾ ਸਿੰਘ ਜੀ ਦੀ ਅਣਖ ਨੂੰ ਟੁੰਬਿਆਂ ਤੇ ਉਹ ਰੋਹ ਵਿਚ ਬੋਲ ਉਠਿਆ-



(ਗੀਤ ਗੱਡੀ)

1.

ਬੰਦਾ ਸਿੰਘ ਨੇ ਜੁਆਬ ਦਿੱਤਾ ਮੋੜ ਕੇ ਗੱਲ ਸੁਣ ਖ਼ਾਨ ਪਾਪੀਆ
ਅਸੀਂ ਜਾਣਦੇ ਹਾਂ ਸਿਦਕ ਨਿਭਾਉਣਾ ਆਰਿਆਂ ਦੇ ਥੱਲੇ ਬੈਠ ਕੇ
ਕੰਮ ਸ਼ਮਾਂ ਤੇ ਪਤੰਗਿਆਂ ਦਾ ਸੜਨਾ ਹੋਰ ਨਹੀਂ ਕੋਈ ਲੋਰ ਆਪਣਾ
ਬੰਦਾ ਸਿੰਘ ਨਾ ਸਿਦਕ ਤੋ ਡੋਲੇ ਤੂੰ ਲਾ ਲੈ ਸਾਰਾ ਜ਼ੋਰ ਆਪਣਾ

2.

ਬਾਜਾਂ ਵਾਲੇ ਨੇ ਛਕਾਇਆ ਪਾਹੁਲ ਖੰਡੇ ਦਾ ਹੱਥੀ ਜਥੇਦਾਰ ਥਾਪਿਆ
ਲਿਆ ਬਦਲਾ ਸਰਹਿੰਦ ਨੂੰ ਮੈਂ ਢਾਹ ਕੇ ਮਾਰ ਕੇ ਵਜ਼ੀਰ ਖ਼ਾਂ ਨੂੰ
ਅਸੀਂ ਬਾਜੀ ਦਾ ਲਿਉਂਦਾ ਦੂਣਾ ਮੋੜੀਦੇ ਨਹੀਂ ਦਿਲ ਕਮਜ਼ੋਰ ਆਪਣਾ
ਬੰਦਾ ਸਿੰਘ ਨਾ ਸਿਦਕ ਤੋ ਡੋਲੇ ਤੂੰ ਲਾ ਲੈ ਸਾਰਾ ਜ਼ੋਰ ਆਪਣਾ

3.

ਮੇਰੇ ਸਾਥੀਆਂ ਸ਼ਹੀਦੀਆਂ ਪਾਈਆਂ ਤਲੀ ਉੱਤੇ ਜਾਣ ਰੱਖ ਕੇ
ਨੋਵੇਂ ਗੁਰੂ ਦੀ ਗੋਦ ਵਿਚ ਪਹੁੰਚੇ ਸਿਦਕ ਨਿਭਾ ਕੇ ਆਪਣਾ
ਅਸੀਂ ਜਰਨੇ ਤਸੀਹੇ ਹੱਸ ਹੱਸ ਕੇ ਤੂੰ ਕੰਮ ਛੇਤੀ ਤੋਰ ਆਪਣਾ
ਬੰਦਾ ਸਿੰਘ ਨਾ ਸਿਦਕ ਤੋ ਡੋਲੇ ਤੂੰ ਲਾ ਲੈ ਸਾਰਾ ਜ਼ੋਰ ਆਪਣਾ

4.

ਮੇਰਾ ਸਾਹਮਣੇ ਮਾਸੂਮ ਪੁੱਤ ਕੋਹ ਕੇ ਦਿੱਤੀਆਂ ਜੋ ਕਰ ਬੋਟੀਆਂ
ਜੋਰਾਵਰ ਤੇ ਫਤਿਹ ਸਿੰਘ ਵਾਗੂੰ ਉਮਰਾਂ ਬੇਸ਼ੱਕ ਛੋਟੀਆਂ
ਮੈਂ ਵੀ ਬਣਸ ਸਫਲ ਹੈ ਕੀਤਾ ਕੋਹਾ ਕੇ ਗੋਦੀ ਛੋਹਰ ਆਪਣਾ
ਬੰਦਾ ਸਿੰਘ ਨਾ ਸਿਦਕ ਤੋ ਡੋਲੇ ਤੂੰ ਲਾ ਲੈ ਸਾਰਾ ਜ਼ੋਰ ਆਪਣਾ

5.

ਨੌਵੇਂ ਪਾਤਸ਼ਾਹ ਦਿੱਲੀ 'ਚ ਸੀਸ ਲਾ ਕੇ ਰੁੜ੍ਹੀ ਜਾਂਦੀ ਹਿੰਦ ਰੱਖ ਲਈ
ਵੇਖ ਲਿਆ ਸੀ ਔਰੰਗੇ ਜੋਰ ਲਾ ਕੇ ਦੇਸ਼ 'ਚ ਦਿਆਲਾ ਰਿੰਨ ਕੇ

ਅਸੀਂ ਭਲਾ ਸਰਬੱਤ ਦਾ ਹਾਂ ਚਾਹੁੰਦੇ ਦਿਲ ਨਹੀਂ ਕਠੋਰ ਆਪਣਾ
ਬੰਦਾ ਸਿੰਘ ਨਾ ਸਿਦਕ ਤੇ ਡੋਲੇ ਤੂੰ ਲਾ ਲੈ ਸਾਰਾ ਜ਼ੋਰ ਆਪਣਾ

ਇਹ ਉੱਤਰ ਸੁਣ ਕੇ ਬਾਦਸ਼ਾਹ ਨੂੰ ਅੱਗ ਲੱਗ ਉਠੀ। ਉਹ ਕੌੜਾ ਹੋ ਕੇ ਬੋਲਿਆ ਬੰਦਾ ਸਿੰਘ ਮੈਂ ਚਾਹਿਆ ਸੀ ਕਿ ਤੈਨੂੰ ਭਾਰੀ ਇੱਜ਼ਤ ਬਖ਼ਸ਼ੀ ਜਾਂਦੀ ਤਾਂ ਜੋ ਜ਼ਿੰਦਗੀ ਦਾ ਕੁਝ ਸੁਆਦ ਮਾਣ ਸਕਦੋ। ਪਰ ਤੂੰ ਉਲਟਾ ਆਪ ਮੌਤ ਵੱਲ ਅੱਗੇ ਵੱਧ ਰਿਹਾ ਹੈਂ। ਤੇਰੇ ਵੱਸ ਦੀ ਗੱਲ ਨਹੀਂ ਜਿਹਦਾ ਅੰਤ ਨੇੜੇ ਆ ਜਾਵੇ ਉਹਦੀ ਅਕਲ ਕੰਮ ਕਰਨੋ ਰਹਿ ਜਾਂਦੀ ਹੈ। ਤੇਰੇ ਗੁਨਾਹਾਂ ਦੀ ਸਜ਼ਾ ਸੋਚ ਤੋਂ ਬਾਹਰੀ ਹੈ ਤੂੰ ਆਪ ਹੀ ਦਸ ਤੈਨੂੰ ਕਿਹੜੀ ਮੌਤੇ ਮਾਰਿਆ ਜਾਵੇ। ਬੰਦਾ ਸਿੰਘ ਬਹਾਦਰ ਜੀ ਨੇ ਬੜੀ ਨਿਰਭੈਤਾ ਨਾਲ ਜਵਾਬ ਦਿੱਤਾ। ਜਿਹੜੀ ਮੌਤੇ ਆਪ ਮਾਰਨਾ ਚਾਹੁੰਦੇ ਹੋ ਉਸੇ ਮੌਤੇ ਮੈਨੂੰ ਮਾਰਿਆ ਜਾਵੇ। ਮੈਨੂੰ ਕੋਈ ਉਜ਼ਰ ਨਹੀਂ ਹੋਵੇਗਾ। ਅੰਤ ਤਸੀਹੇ ਦੇ ਕੇ ਜਿਉਂ ਬੰਦਾ ਸਿੰਘ ਨੂੰ ਸ਼ਹੀਦ ਕੀਤਾ ਗਿਆ ਇਉਂ ਬਿਆਨ ਹੈ।

## (ਡੋਲੀ ਛੰਦ)

1.

ਦੁੱਖ ਹੱਦੋਂ ਵੱਧ ਸੀਸ ਤੇ ਸਹਾਰਿਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

2.

ਵਿਚ ਦਿੱਲੀ ਕੋਲੇ ਕੁਤਬ ਮੀਨਾਰ ਦੇ
ਵੇਖੋ ਕਹਿਰ ਕਿਵੇਂ ਜ਼ਾਲਮ ਗੁਜ਼ਾਰਦੇ
ਪਹਿਲਾਂ ਸ਼ਹੀਦ ਕੀਤੇ ਸਿੰਘ ਸਰਦਾਰ ਦੇ
ਫਿਰ ਪੁੱਤ ਉਹਦਾ ਗੋਦ ਵਿਚ ਮਾਰਿਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

3.

ਬੰਦਾ ਸਿੰਘ ਬਹਿ ਗਿਆ ਚੌਕੜਾ ਲੱਗਾ ਕੇ ਤੇ
ਨੌਵੇਂ ਪਾਤਸ਼ਾਹ ਨੂੰ ਦਿਲ 'ਚ ਧਿਆ ਕੇ ਤੇ
ਬਲ ਬਖ਼ਸ਼ੋ ਨਿਮਾਣੇ ਨੂੰ ਵੀ ਆ ਕੇ ਤੇ
ਬੇੜਾ ਰੁੜ੍ਹੀ ਜਾਂਦੀ ਹਿੰਦ ਦਾ ਜਿਉਂ ਤਾਰਿਆ



ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

4.

ਰਾਹ ਚੁਣਿਆ ਮੈਂ ਅਜੀਤ ਤੇ ਜੁਝਾਰ ਦਾ
ਪੀਤਾ ਅੰਮ੍ਰਿਤ ਪਹਿਲਾਂ ਖੰਡੇ ਧਾਰ ਦਾ
ਸਾਕਾ ਭੁਲਾ ਨਹੀਂ ਸਰਹਿੰਦ ਦੀ ਦੀਵਾਰ ਦਾ
ਸਾਹਿਬਜ਼ਾਦਿਆਂ ਨੇ ਆਪਾ ਜਿਥੇ ਵਾਰਿਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

5.

ਬੈਠਾ ਸੂਰਮਾ ਸਮਾਧੀ ਸਿੰਘ ਲਾ ਕੇ ਤੇ
ਤੇਜ਼ ਛੁਰੀਆਂ ਜਲਾਦ ਚਮਕਾ ਕੇ ਤੇ
ਬੰਦਾ ਸਿੰਘ ਦੇ ਦੁਆਲੇ ਹੋ ਗਏ ਆ ਕੇ ਤੇ
ਦੱਸ ਕਿਹੜੀ ਮੌਤ ਜਾਵੇ ਤੈਨੂੰ ਮਾਰਿਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

6.

ਬੈਂਤ ਮਾਰ ਮਾਰ ਤੋੜ ਤੀਆਂ ਹੱਡੀਆਂ
ਦੋਵੇਂ ਅੱਖਾਂ ਤੇਜ਼ ਛੁਰੀਆਂ ਨਾਲ ਕੱਢੀਆਂ
ਧੁਜਾ ਧਰਮੀ ਪਤਾਲ ਗਈਆਂ ਗੱਡੀਆਂ
ਖੱਬੇ ਪੈਰ ਤੇ ਚਲਾਇਆ ਫਿਰ ਵਾਰ ਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

7.

ਥੰਮ੍ਹ ਡੋਲ ਗਏ ਸੀ ਜ਼ਮੀਂ ਆਸਮਾਨ ਦੇ
ਦੋਵੇਂ ਹੱਥ ਜਦੋਂ ਵੱਢਤੇ ਜਵਾਨ ਦੇ

ਵਿਨ ਥੋੜ੍ਹੇ ਨੇ ਮੁਗਲ ਖ਼ਾਨਦਾਨ ਦੇ
ਹੱਸ ਬੰਦਾ ਸਿੰਘ ਮੁਖ ਤੋਂ ਉਚਾਰਿਆ
ਮੁਗਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

8.

ਫੇਰ ਕਰਕੇ ਜਮੂਰਾ ਪਾਪੀ ਲਾਲ ਜੀ
ਲਾ ਲਾ ਕੇ ਸਰੀਰ ਦਿੱਤਾ ਜਾਲ ਜੀ
ਤੋੜ ਬੋਟੀਆਂ ਕਰਨ ਬੁਰਾ ਹਾਲ ਜੀ
ਕਹਿਰ ਬਹੁਤ ਭਾਰਾ ਪਾਪੀਆਂ ਗੁਜ਼ਾਰਿਆ
ਮੁਗਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

9.

ਗਿਆ ਸਿਦਕ ਤਰਾਜੂ ਉੱਤੇ ਤੋਲਿਆ
ਬੰਦਾ ਸੂਰਮਾ ਜਾਂ ਧਰਮੋ ਨਾ ਡੋਲਿਆ
ਹੱਲਾ ਆਖਰੀ ਜਲਾਦਾਂ ਫੇਰ ਬੋਲਿਆ
ਟੋਟੇ ਕਰਤੇ ਸਰੀਰ ਦੇ ਹਜਾਰ ਆ
ਮੁਗਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

10.

ਧੰਨ ਧੰਨ ਬੰਦਾ ਸਿੰਘ ਦੀ ਕਮਾਈ ਏ
ਧੰਨ ਧੰਨ ਹੀ ਜਨਣ ਵਾਲੀ ਮਾਈ ਏ
ਸਿੱਖੀ ਜਿੰਨੇ ਕੇਸਾਂ ਸੁਆਸਾਂ ਨਾਲ ਨਿਭਾਈ ਏ
ਜਾਂਦਾ ਕਵੀ ਜਰਨੈਲ ਬਲਿਹਾਰਿਆ
ਮੁਗ਼ਲਾਂ ਨੇ ਜ਼ੋਰ ਲਾ ਲਿਆ
ਬੰਦਾ ਸਿੰਘ ਨਾ ਸਿਦਕ ਤੋਂ ਹਾਰਿਆ

ਕਦੇ ਵੀ ਕਿਸੇ ਨੇ ਕਾਬੂ ਆਏ ਸੂਰਮੇ ਨਾਲ ਅਜਿਹਾ ਵਰਤਾਉ ਨਹੀਂ ਕੀਤਾ। ਪਹਿਲਾਂ



ਬੰਦਾ ਸਿੰਘ ਦੀ ਸੱਜੀ ਅੱਖ ਕੱਢੀ ਗਈ ਫਿਰ ਖੱਬੀ, ਫਿਰ ਖੱਬਾ ਪੈਰ ਤੇ ਫਿਰ ਦੋਵੇਂ ਹੱਥ ਵੱਢੇ ਗਏ ਫਿਰ ਸਰੀਰ ਕੀਮਿਆਂ ਕੀਤਾ ਗਿਆ। ਮਨਭਾਉਂਦੇ ਤਸੀਹੇ ਦੇ ਕੇ ਬੰਦਾ ਸਿੰਘ ਦਾ ਸਿਰ ਵੱਢਿਆ ਗਿਆ। ਉਹ ਕੌਮ ਦੀ ਖਾਤਿਰ ਸ਼ਹੀਦੀ ਪਾ ਕੇ ਸਦਾ ਦਾ ਜੀਵਨ ਹਾਸਿਲ ਕਰ ਗਿਆ। ਡਾ: ਗੰਡਾ ਸਿੰਘ, ਬੰਦਾ ਸਿੰਘ ਪੰਨਾ 234 ਹਾਰਨੀ ਇਬਰਤਨਾਮਾ ਪੰਨਾ 622 ਕਾਮਵਰਤ ਜ਼ਕਰਾਹ ਪੰਨਾ 180 ਖਾਫੀ ਖਾਂ ਪੰਨਾ 765 ਤਬਸਿਰਤ ਇਰਵਨ ਪੰਨੇ 318-19 ਹਿਸਟਰੀ ਆਫ ਦਾ ਪੰਜਾਬ ਪੰਨੇ 190-ਸੂਰਜ ਪ੍ਰਕਾਸ਼ ਮਾਰਦਖੋ ਬੰਦਾ ਖਨ ਮਾਹੂੰ ਪੰਨਾ 6336 ਮਿਕਗ੍ਰੇਸਰ ਪੰਨਾ 110

ਬਾਪੂ ਸੋਹਣ ਸਿੰਘ ਸੀਤਲ ਦੀ ਲਿਖੀ ਹੋਈ ਪੁਸਤਕ (ਬੰਦਾ ਸਿੰਘ ਸ਼ਹੀਦ) ਚੋਂ ਧੰਨਵਾਦ ਸਹਿਤ ਹਵਾਲੇ ਲਏ।

(ਨੋਟ)

ਬਾਬਾ ਬੰਦਾ ਸਿੰਘ ਜੀ ਦਾ ਜਨਮ 1670 ਈ: ਨੂੰ ਪਿੰਡ ਰਾਜੋਰੀ ਇਲਾਕਾ ਪੁੰਛ ਜੋ ਜੰਮੂ ਵਿਚ ਹੈ ਹੋਇਆ। ਪਿਤਾ ਦਾ ਨਾਮ ਰਾਮ ਦੇਵ

ਸਿੰਘ ਸਜਿਆ ਨਾਂਦੇੜ 1708 ਈ:

ਸਰਹਿੰਦ ਫਤਿਹ ਕੀਤੀ 1710 ਈ:

ਬਾਬਾ ਬੰਦਾ ਸਿੰਘ ਦੀ ਰਾਜਧਾਨੀ ਕਿਲ੍ਹਾ ਲੋਹਗੜ੍ਹ ਸੀ

ਬੰਦਾ ਸਿੰਘ ਨੂੰ ਘੇਰਾ 1715 ਈ: ਅਪ੍ਰੈਲ ਮਹੀਨਾ ਗੁਰਦਾਸ ਨੰਗਲ ਦੀ ਹਵੇਲੀ ਵਿਚ ਪਿਆ।

ਬੰਦਾ ਸਿੰਘ ਗ੍ਰਿਫਤਾਰ ਦਸੰਬਰ 1715 ਈ: ਵਿਚ

ਬਾਬਾ ਬੰਦਾ ਸਿੰਘ ਦੀ ਸ਼ਹੀਦੀ 1716 ਈ: ਜੂਨ ਮਹੀਨੇ ਵਿਚ ਹੋਈ ਦਿੱਲੀ ਨੇੜੇ ਕੁਤਬਮੀਨਾਰ

ਬੰਦਾ ਸਿੰਘ ਦੀਆਂ ਸ਼ਾਦੀਆਂ ਦੋ ਸਨ। ਵੱਡੀ ਰਾਣੀ ਦਾ ਨਾਮ ਸੁਸ਼ੀਲ ਕੌਰ ਸੀ ਜੋ ਮੰਡੀ ਦੇ ਰਾਜਾ ਧਰਦਿਉ ਦੀ ਪੁੱਤਰੀ ਸੀ ਵੱਡਾ ਪੁੱਤਰ ਅਜੈਅ ਸਿੰਘ ਇਸੇ ਰਾਣੀ ਦੀ ਕੁੱਖ ਵਿਚੋਂ ਜਨਮਿਆ ਅਤੇ ਦੋਵੇਂ ਮਾਂ ਪੁੱਤਰ ਬੰਦਾ ਸਿੰਘ ਦੇ ਨਾਲ ਦਿੱਲੀ ਵਿਚ ਸ਼ਹੀਦ ਕੀਤੇ ਗਏ।

ਬਾਬਾ ਬੰਦਾ ਸਿੰਘ ਦੀ ਦੂਸਰੀ ਰਾਣੀ ਦਾ ਨਾਮ ਸਾਹਬ ਕੌਰ ਸੀ ਜੋ ਵਜ਼ੀਰਾਬਾਦ ਦੇ ਖੱਤਰੀਆਂ ਦੀ ਧੀ ਸੀ। ਇਸ ਦੀ ਕੁੱਖ ਵਿਚੋਂ ਬਾਬਾ ਬੰਦਾ ਸਿੰਘ ਦਾ ਦੂਸਰਾ ਪੁੱਤਰ ਰਣਜੀਤ ਸਿੰਘ ਜਨਮਿਆ ਜਿਸ ਦੀ ਕੁਲ ਅੱਜ ਤਕ ਜੰਮੂ ਵਿਚ ਮੌਜੂਦ ਹੈ।

☆☆☆

# ਪ੍ਰਸੰਗ (ਛੋਟਾ ਘੱਲੂਘਾਰਾ)

ਖਾਨ ਬਹਾਦਰ ਜਕਰੀਆਂ ਖਾਨ ਨੇ ਆਪਣੇ ਵਲੋਂ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਵਿਚ ਕੋਈ ਕਸਰ ਨਹੀਂ ਛੱਡੀ ਸੀ। ਪਰ ਜਿਸਨੂੰ ਮਾਲਿਕ ਰੱਖੇ ਉਸ ਨੂੰ ਮਾਰ ਕੌਣ ਸਕਦਾ ਹੈ। ਸਿੰਘ ਮਾਝਾ ਛੱਡ ਗਏ। ਕੁਝ ਤਾਂ ਪਹਾੜਾਂ ਪਾਰ ਜਾ ਰਹੇ। ਕੁਝ ਮਾਲਵੇ ਵਿਚ ਗੁਜ਼ਰ ਕਰਨ ਲੱਗ ਪਏ। ਕੁਝ ਹੋਰ ਅੱਗੇ ਵਧ ਕੇ ਰਾਜਪੂਤਾਨੇ ਵਿਚ ਨੌਕਰੀਆਂ ਕਰਨ ਲੱਗ ਪਏ। ਪਰ ਬਹੁਤਾ ਹਿੱਸਾ ਦਰਿਆਵਾਂ ਦੇ ਬੇਲਿਆਂ ਤੇ ਝੱਲਾਂ ਵਿਚ ਰਹਿਣ ਲੱਗ ਪਏ। ਇਸ ਸਮੇਂ ਭਾਵੇਂ ਮਾਝੇ ਵਿਚ ਕੋਈ ਸਿੰਘ ਨਜ਼ਰ ਨਹੀਂ ਆਉਂਦਾ ਸੀ। ਪਰ ਰਾਵੀ ਦੇ ਕੰਢੇ ਝੱਲ ਸਿੰਘਾਂ ਨਾਲ ਭਰੇ ਪਏ ਸਨ। ਇਥੋਂ ਸਿੰਘ ਉਠਦੇ ਤੇ ਲਾਹੌਰ ਦੀਆਂ ਕੰਧਾਂ ਤੱਕ ਖੋਹਾਂ ਖੋਹੀ ਕਰ ਆਉਂਦੇ। ਸਿੰਘਾਂ ਨੂੰ ਵੱਸ ਕਰਦਾ ਕਰਦਾ ਹੀ ਖ਼ਾਨ ਬਹਾਦਰ ਮਰ ਗਿਆ। ਇਹ ਗੱਲ 2 ਸਾਵਣ ਸੰਮਤ 1802 ਬਿ: (ਜੁਲਾਈ 1745 ਈ:) ਦੀ ਹੈ। ਖਾਨ ਬਹਾਦਰ ਦੇ ਦੋ ਪੁੱਤਰ ਯਾਹੀਆ ਖਾਨ ਤੇ ਸ਼ਾਹ ਨਵਾਜ ਸਨ। ਦਿੱਲੀ ਦੇ ਵਜ਼ੀਰ ਨੇ ਯਾਹੀਆ ਖ਼ਾਨ ਨੂੰ ਲਾਹੌਰ ਤੇ ਮੁਲਤਾਨ ਦਾ ਸੂਬੇਦਾਰ ਬਣਾਇਆ। ਤਾਂ ਥੋੜੇ ਚਿਰ ਮਗਰੋਂ ਹੀ ਸ਼ਾਹ ਨਵਾਜ ਨੇ ਆ ਕੇ ਆਪਣੇ ਵੱਡੇ ਭਰਾ ਨੂੰ ਕੈਦ ਕਰ ਲਿਆ ਅਤੇ ਆਪ ਸੂਬਾ ਬਣ ਬੈਠਾ। ਇਸ ਮਗਰੋਂ ਸ਼ਾਹ ਨਵਾਜ ਦਾ ਜਵਾਨ ਲੱਖਪਤਿ ਸੀ ਇਹ ਜ਼ਾਤ ਦਾ ਖੱਤਰੀ ਅਤੇ ਘਰੋਂ ਅਰੋੜਾ ਹੀ ਸੀ। ਇਸੇ ਲੱਖਪਤਿ ਨੇ ਭਾਈ ਮਨੀ ਸਿੰਘ ਨੂੰ ਫੜਾਇਆ ਅਤੇ ਹੋਰ ਸਿੰਘਾਂ ਨੂੰ ਮਰਵਾਇਆ ਸੀ। ਇਕ ਦਿਨ (ਜਨਵਰੀ 1846 ਈ:) ਦੀ ਸ਼ਾਮ ਨੂੰ ਸਿੰਘਾਂ ਦੇ ਇਕ ਜੱਥੇ ਭੇਸ ਬਦਲ ਕੇ ਮੋਚੀ ਦਰਵਾਜਿਉਂ ਅੰਦਰ ਲੰਘ ਕੇ ਲਾਹੌਰ ਵਿਚ ਲੁੱਟ ਮਚਾਈ। ਦੁਕਾਨਦਾਰ ਦੁਕਾਨਾਂ ਬੰਦ ਕਰ ਰਹੇ ਸਨ ਜਾਂ ਸਿੰਘਾਂ ਨੇ ਛਾਪਾ ਮਾਰਿਆ। ਲੱਖਾਂ ਰਪਏ ਦਾ ਮਾਲ ਲੁੱਟ ਕੇ ਤੇ ਕੁਝ ਪੰਥ ਦੇ ਵੈਰੀ ਮੁੱਲਾਂ ਕਾਜੀ ਕਤਲ ਕਰਕੇ ਸ਼ਾਹੀ ਫ਼ੌਜ ਦੇ ਉਠਣ ਤੋਂ ਪਹਿਲਾਂ ਹੀ ਖ਼ਾਲਸਾ ਹਰਨ ਹੋ ਗਿਆ। ਸ਼ਾਹੀ ਫ਼ੌਜ ਮਗਰ ਪਈ ਪਰ ਇੰਨੇ ਨੂੰ ਸਿੰਘ ਰਾਵੀ ਕੰਢੇ ਜੰਗਲ ਵਿਚ ਆ ਲੁਕੇ। ਯਾਹੀਆ ਖਾਂ ਨਵਾਂ-ਨਵਾਂ ਸੂਬੇਦਾਰ ਬਣਿਆ ਸੀ। ਉਹਨੇ ਆਪਣੇ ਦੀਵਾਨ ਲੱਖਪਤਿ ਨੂੰ ਫ਼ੌਜ ਦੇ ਕੇ ਹੁਕਮ ਦਿੱਤਾ ਕਿ ਸਿੰਘਾਂ ਨੂੰ ਇਲਾਕੇ ਵਿਚੋਂ ਕੱਢ ਕੇ ਮੁੜੇ। ਲੱਖਪਤਿ ਰਾਏ ਫ਼ੌਜ ਲੈ ਕੇ ਚੜ੍ਹਿਆ ਤਾਂ ਸਿੰਘ ਰਾਵੀ ਕੰਢਾ ਛੱਡ ਕੇ ਏਮਨਾਬਾਦ ਨੂੰ ਚਲੇ ਗਏ। ਲੱਖਪਤਿ ਵਾਪਸ ਲਾਹੌਰ ਆ ਗਿਆ। ਏਮਨਾਬਾਦ ਦਾ ਫ਼ੌਜਦਾਰ ਜਸਪਤਿ ਰਾਏ (ਲਖਪਤਿ ਦਾ ਭਾਈ) ਸੀ ਜਦੋਂ ਜਕਰੀਆਂ ਖਾਨ ਲਾਹੌਰ ਦਾ ਸੂਬੇਦਾਰ ਬਣਿਆ ਸੀ। ਉਸਨੇ ਜਸਪਤਿ ਰਾਏ ਨੂੰ ਜਲੰਧਰ ਦੀ ਫ਼ੌਜਦਾਰੀ ਤੋਂ ਹਟਾ ਕੇ ਏਮਨਾਬਾਦ ਦਾ ਫ਼ੌਜਦਾਰ ਬਣਾ ਦਿੱਤਾ ਸੀ ਤੇ ਅਦੀਨਾਬੇਗ ਨੂੰ ਜਲੰਧਰ ਦਾ ਫ਼ੌਜਦਾਰ। ਜਸਪਤਿ ਨੂੰ ਪਤਾ ਲੱਗਾ ਕਿ 2000 ਸਿੰਘ ਰੋੜੀ ਸਾਹਿਬ (ਏਮਨਾਬਾਦ) ਬੈਠੇ ਹਨ। ਤਾਂ ਉਹਨੇ ਸਖ਼ਤ ਹੁਕਮ ਭੇਜਿਆ ਕਿ ਇਸ ਵੇਲੇ ਮੇਰੇ ਇਲਾਕੇ ਵਿਚੋਂ ਚਲੇ ਜਾਉ। ਅੱਗੋਂ ਸਿੰਘਾਂ ਨੇ ਉੱਤਰ ਦਿੱਤਾ ਕਿ ਫ਼ੌਜਾਂ ਨੇ ਤਿੰਨ ਦਿਨ ਤੋਂ ਲੰਗਰ ਨਹੀਂ ਛਕਿਆ। ਲੰਗਰ ਛਕ ਕੇ ਤੇ ਰਾਤ ਕੱਟ ਕੇ ਦਿਨੇ ਚਾਲੇ ਪਾ ਦਿੱਤੇ ਜਾਣਗੇ। ਜਸਪਤਿ ਇਨਾਂ ਲਿਹਾਜ ਕਰਨ ਵਾਸਤੇ ਤਿਆਰ ਨਾ ਹੋਇਆ। ਉਹਨੇ ਫ਼ੌਜ ਕੱਠੀ ਕਰਕੇ ਸਿੰਘਾਂ ਨੂੰ ਜਾ ਕੇ ਜਿਵੇਂ ਧਮਕੀਆਂ ਦੇਣ ਲੱਗਾ ਇਵੇਂ ਪੇਸ਼ ਕੀਤਾ ਜਾ ਰਿਹਾ ਹੈ:

## (ਪਾਉੜੀ)

1.

ਪਹੁੰਚੇ ਏਮਨਾਬਾਦ ਵਿਚ ਦਸਵੇਂ ਗੁਰੂ ਜਾਏ
ਦਰਸ਼ਨ ਰੋੜੀ ਸਾਹਿਬ ਦੇ ਸਿੰਘਾਂ ਨੇ ਪਾਏ
ਜਸਪਤਿ ਰਾਏ ਬੋਲਿਆ ਮੱਥੇ ਵੱਟ ਪਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

2.

ਵੀਰ ਹਮਾਰਾ ਲਾਹੌਰ ਵਿਚ ਕਰ ਰਿਹਾ ਵਜੀਰੀ
ਛੱਡੂੰ ਤੁਹਾਡੀ ਪੱਟ ਕੇ ਸਵ ਜੜੀ ਪਨੀਰੀ
ਕਿੱਧਾਂ ਡੇਰਾ ਬਹਿ ਗਿਆ ਬਿਨ ਪੁਛਿਆਂ ਲਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

3.

ਮੈਂ ਹਾਕਿਮ ਇਸ ਸ਼ਹਿਰ ਦਾ ਮੇਰੀ ਸਰਦਾਰੀ
ਸ਼ੇਰ ਵੰਗਾਰੋ ਗਿਦੜੋ ਤੁਹਾਡੀ ਮੱਤ ਗਈ ਮਾਰੀ
ਨਾਮ ਤੁਹਾਡੇ ਕਾਫਿਰੋ ਰੱਖ ਦਉਂ ਮੁਕਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

4.

ਜਕਰੀਆਂ ਖਾਨ ਦੀ ਮੌਤ ਨਾਲ ਡਰ ਤੁਹਾਡਾ ਲਹਿ ਗਿਆ
ਮੁਲਕ ਦਬਾ ਕੇ ਖ਼ਾਲਸਾ ਬਿਨ ਪੁਛਿਆਂ ਬਹਿ ਗਿਆ
ਚਾਹੁੰਦੇ ਲੁੱਟ ਮਚਾਵਣੀ ਇਧਰ ਵੀ ਆ ਕੇ
ਤੁਰਜੋ .ਇਥੋ ਖ਼ਾਲਸਾ ਹੁਣ ਜਾਣ ਬਚਾ ਕੇ

5.

ਤੁਰ ਜਉ ਜਾਨ ਬਚਾ ਕੇ ਤੁਹਾਨੂੰ ਸਮਝਾਵਾਂ
ਨਹੀਂ ਤਾਂ ਕੁੱਟ ਕੁੱਟ ਕੇ ਤੋੜ ਦਊਂ ਲੱਤਾਂ ਬਾਹਾਂ
ਭੇਜੂੰ ਵਿਚ ਲਾਹੌਰ ਦੇ ਸਿਰ ਮੂੰਹ ਮੰਨਵਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

6.

ਮੌਤ ਘੇਰ ਕੇ ਜਾਪਦੀ ਜਸਪਤਿ ਦੀ ਲਿਆਈ
ਤਾਹਿਉਂ ਸਿੰਘਾਂ ਉਲਟ ਸੀ ਕਰ ਰਿਹਾ ਭਕਾਈ
ਪਹਿਲਾਂ ਥੱਕ ਕੇ ਸਿੰਘ ਵੀ ਉਸਨੂੰ ਸਮਝਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

7.

ਦਿਲ ਸਿੱਖਾਂ ਦੇ ਚੀਰ ਗਈ ਜਸਪਤਿ ਦੀ ਬੋਲੀ
ਅਣਖੀ ਸੀਨੇ ਵਿੰਨ ਗਈ ਬਣ ਤਿਖੀ ਗੋਲੀ
ਭੜਕੇ ਉਠ ਜਰਨੈਲ ਸੀ ਕਈ ਬੋਲੀ ਖਾ ਕੇ
ਤੁਰਜੋ ਇਥੋਂ ਖ਼ਾਲਸਾ ਹੁਣ ਜਾਣ ਬਚਾ ਕੇ

ਅੱਗੋਂ ਸਿੰਘਾਂ ਨੇ ਤਲਵਾਰਾਂ ਲੈ ਕੇ ਮੈਦਾਨ ਵਿਚ ਧੂਹ ਲਈਆਂ। ਸਿੰਘ ਜਸਪਤਿ ਦੀਆਂ ਬੋਲੀਆਂ ਨਾ ਸਹਾਰ ਸਕੇ। ਸਿੰਘ ਲੜਨਾ ਨਹੀਂ ਸਨ ਚਾਹੁੰਦੇ ਪਰ ਲੜਾਈ ਬਦੋਬਦੀ ਉਹਨਾਂ ਦੇ ਗਲ ਵਿਚ ਪੈ ਗਈ ਸੀ। ਉਹ ਨਾਲ ਲੜਾਈ ਜਾਂਦੇ ਨਾਲੇ ਪਿਛੇ ਹਟਦੇ ਜਾਂਦੇ। ਅੰਤ ਦੋਵੇਂ ਧਿਰਾਂ ਬੱਦੋਕੀ ਗੁਸਈਆਂ ਕੋਲ ਅੱਪੜ ਗਏ। ਜਸਪਤਿ ਰਾਏ ਹਾਥੀ ਤੇ ਬੈਠਾ ਆਪਣੀਆਂ ਧਾੜਾਂ ਨੂੰ ਵੰਗਾਰ ਕੇ ਹੱਲਾ ਕਰਵਾ ਰਿਹਾ ਸੀ। ਉਹ ਸਨਿਬਾਹੂ ਸਿੰਘ (ਰੰਘਰੇਟਾ) ਦੀ ਨਿਗਾ ਪੈ ਗਿਆ। ਸਿੰਘ ਸ਼ੇਰ ਵਾਂਗ ਛਾਲ ਮਾਰ ਕੇ ਵੈਰੀ ਤੇ ਜਾ ਪਿਆ। ਹਾਥੀ ਦੀ ਪੂਛਲ ਫੜ ਕੇ ਉਹ ਉੱਤੇ ਚੜ ਗਿਆ। ਤੇ ਤਲਵਾਰ ਨਾਲ ਜਸਪਤਿ ਦਾ ਸਿਰ ਲਾ ਲਿਆ। ਫ਼ੌਜਦਾਰ ਦਾ ਡਿਗਣਾ ਹੀ ਸੀ ਜਾਂ ਗਾਢਵੀਆਂ ਧਾੜਾਂ ਤੇ ਤਨਖਾਹ ਦਾਰ ਸਿਪਾਹੀਆਂ ਦੇ ਭੱਜਦਿਆਂ ਦਾ ਪਤਾ ਨਾ ਲੱਗਾ ਬਾਬਾ ਕ੍ਰਿਪਾ ਰਾਮ (ਜਸਪਤਿ ਦਾ ਗੁਰੂ) ਨੇ ਪੰਜ ਸੌ ਰੁਪਇਆ ਭੇਟਾ ਦੇ ਕੇ ਸਿੰਘਾਂ ਕੋਲੋਂ ਜਸਪਤਿ ਦਾ ਸਿਰ ਲਿਆ ਤੇ ਸਸਕਾਰ ਕੀਤਾ। ਜਿਥੇ (ਬੱਦੋਕੀ ਗੋਸਈਆਂ) ਅਜੇ ਤੱਕ ਜਸਪਤਿ ਦੀ ਸਮਾਧ (ਲਖਪਤਿ ਦੀ ਬਣਵਾਈ ਹੋਈ) ਖਲੋਤੀ ਹੈ। ਇਹ ਘਟਨਾ ਫਰਵਰੀ ਮਾਰਚ 1746 ਈ: (ਫੱਗਣ 1802 ਬਿ:) ਜਸਪਤਿ ਨੂੰ ਮਾਰ ਕੇ ਸਿੰਘ ਏਮਨਾਬਾਦ ਜਾ ਪਏ ਤੇ ਸ਼ਹਿਰ ਲੁੱਟ ਕੇ ਫਿਰ ਰਾਵੀ ਦੇ ਝੱਲਾਂ ਵਿਚ ਜਾ ਵੜੇ। ਜਸਪਤਿ ਰਾਏ ਲਖਪਤਿ



ਰਾਏ ਦੋਵੇਂ ਸਕੇ ਭਰਾ ਕਲਾਨੌਰ ਦੇ ਖੱਤਰੀ ਸਨ। ਲਖਪਤਿ ਰਾਏ 1726 ਈ: ਤੋਂ 29 ਮਾਰਚ 1747 ਈ: ਤੱਕ ਲਾਹੌਰ ਦਾ ਦੀਵਾਨ ਰਿਹਾ। ਜਦੋਂ ਆਪਣੇ ਭਰਾ ਦੇ ਮੌਤ ਦੀ ਖ਼ਬਰ ਸੁਣੀ ਉਸਨੂੰ ਅੱਗ ਲੱਗ ਉਠੀ। ਉਸਨੇ ਗ਼ੁੱਸੇ ਵਿਚ ਕਸਮ ਖਾਧੀ ਕਿ ਮੈਂ ਹੁਣ ਸਿੱਖ ਪੰਥ ਨੂੰ ਮੁਕਾ ਕੇ ਹੀ ਦਮ ਲਵਾਂਗਾ। ਉਹਦਾ ਖਿਆਲ ਸੀ। ਕਿ ਮੇਰੀ ਨਰਮੀ ਕਰਕੇ ਸਿੰਘ ਬਚੇ ਹੋਏ ਹਨ। ਨਹੀਂ ਤਾਂ ਮੈਂ ਮਿਟਾਉਣਾ ਚਾਹਵਾਂ ਤਾਂ ਉਹ ਬਚ ਨਹੀਂ ਸਕਦੇ। ਉਹਨੇ ਅਹੰਕਾਰ ਵਿਚ ਇਥੋਂ ਤੱਕ ਕਿਹਾ ਕਿ ਇਕ ਖੱਤਰੀ ਨੇ ਹੀ ਇਹ ਪੰਥ ਚਲਾਇਆ ਸੀ ਤੇ ਇਕ ਖੱਤਰੀ ਹੱਥੋਂ ਹੀ ਇਹ ਪੰਥ ਮੁਕੇਗਾ। ਸਿੰਘਾਂ ਦੀ ਕਤਲੇਆਮ ਵਾਸਤੇ ਉਸਨੇ ਸੂਬੇਦਾਰ ਯਾਹੀਆ ਖਾਨ ਦੇ ਦਰਬਾਰ ਵਿਚ ਜਿਵੇਂ ਕਿਹਾ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

•

## (ਕੋਰੜਾ ਛੰਦ)

1.

ਸੁਣੀ ਜਦੋਂ ਮੌਤ ਭਾਈ ਜਸਪਤਿ ਦੀ
ਭੜਕੀ ਜਵਾਲਾ ਦਿਲੋਂ ਲਖਪਤਿ ਦੀ
ਲਖਪਤਿ ਪਾਪੀ ਬੋਲਿਆ ਗੁਮਾਨ 'ਚ
ਛੱਡਣਾਂ ਨਹੀਂ ਨਾਮ ਸਿੰਘਾਂ ਦਾ ਜਹਾਨ 'ਚ।

2.

ਕਹਿੰਦੇ ਬੁਰੀ ਹੁੰਦੀ ਏ ਭਰਾ ਦੀ ਮੌਤ ਜੀ
ਪੈਂਦੇ ਡੋਬ ਕਾਲਜੇ ਕਰਨ ਫੌਤ ਜੀ
ਜਾਨ ਹੁੰਦੀ ਭਾਈ ਦੀ ਭਰਾ ਦੀ ਜਾਨ 'ਚ
ਛੱਡਣਾਂ ਨਹੀਂ ਨਾਮ ਸਿੰਘਾਂ ਦਾ ਜਹਾਨ 'ਚ।

3.

ਗੁਰੂ ਨਾਨਕ ਨੇ ਜਿਹੜਾ ਬੂਟਾ ਲਾਇਆ ਏ
ਮੇਰੇ ਹੱਥੋਂ ਇਸਦਾ ਅੰਤ ਆਇਆ ਏ
ਪੱਟ ਕੇ ਤੇ ਜੜ੍ਹਾਂ ਸੁੱਟ ਦਊ ਮੈਦਾਨ 'ਚ
ਛੱਡਣਾਂ ਨਹੀਂ ਨਾਮ ਸਿੰਘਾਂ ਦਾ ਜਹਾਨ 'ਚ।

4.

ਰੱਖ ਹੱਥ ਗੀਤਾ ਤੇ ਪ੍ਰਣ ਕਰਦਾ
ਜਿੰਨਾਂ ਚਿਰ ਨਾਮ ਨਹੀਂ ਵੈਰੀ ਦਾ ਮਰਦਾ
ਉਹਨਾਂ ਚਿਰ ਤੇਗ ਪਾਉਣੀ ਨਹੀਂ ਮਿਆਨ 'ਚ
ਛੱਡਣਾਂ ਨਹੀ ਨਾਮ ਸਿੰਘਾਂ ਦਾ ਜਹਾਨ 'ਚ।

5.

ਸੁੱਟ ਦਿੱਤੀ ਪੱਗ ਸਿਰ ਤੋਂ ਉਤਾਰ ਕੇ
ਇਹ ਵੀ ਫਿਰ ਬੰਨੂ ਵੈਰੀ ਨੂੰ ਮਾਰ ਕੇ
ਅੱਗ ਲਾ ਦਊ ਸਾਰੇ ਹੀ ਹਿੰਦੁਸਤਾਨ 'ਚ
ਛੱਡਣਾਂ ਨਹੀ ਨਾਮ ਸਿੰਘਾਂ ਦਾ ਜਹਾਨ 'ਚ।

6.

ਖੱਤਰੀ ਨੇ ਜਿਹੜਾ ਧਰਮ ਚਲਾਇਆ ਏ
ਖੱਤਰੀ ਦੇ ਹੱਥੋਂ ਉਹਦਾ ਕਾਲ ਆਇਆ ਏ
ਹੈ ਨਹੀਂ ਕਮਜੋਰੀ ਸਾਡੇ ਖਾਨਦਾਨ 'ਚ
ਛੱਡਣਾਂ ਨਹੀਂ ਨਾਮ ਸਿੰਘਾਂ ਦਾ ਜਹਾਨ 'ਚ।

7.

ਉਸੇ ਵੇਲੇ ਹੁਕਮ ਫ਼ੌਜਾਂ ਨੂੰ ਸੁਣਾਵਦਾਂ
ਲੈ ਆਓ ਸਿੱਖ ਜਿਹੜਾ ਵੀ ਨਜ਼ਰ ਆਂਵਦਾਂ
ਜਰਨੈਲ ਸਿੰਘਾ ਤੇਗ ਚੱਲੂ ਮੈਦਾਨ 'ਚ
ਛੱਡਣਾਂ ਨਹੀਂ ਨਾਮ ਸਿੰਘਾਂ ਦਾ ਜਹਾਨ 'ਚ।

ਸਿੱਖਾਂ ਦੀ ਕਤਲੇਆਮ ਵਾਸਤੇ ਉਸਨੇ ਸੂਬੇਦਾਰ ਯਹੀਆਂ ਖਾਨ ਕੋਲੋਂ ਹੁਕਮ ਲੈ ਲਿਆ। ਜਿਥੇ ਵੀ ਕੋਈ ਸਿੱਖ ਮਿਲੇ ਉਸਨੂੰ ਕਤਲ ਕਰ ਦਿੱਤਾ ਜਾਵੇ। ਸਿੱਖ ਦੇ ਸਿਰ ਵਾਸਤੇ ਇਨਾਮ ਦਿੱਤਾ ਜਾਵੇਗਾ। ਸਭ ਤੋਂ ਪਹਿਲਾਂ ਉਸਨੇ ਲਾਹੌਰ ਵਿਚ ਵਸਦੇ ਜਾਂ ਸਰਕਾਰੀ ਕੰਮਾਂ ਵਾਲੇ ਸਾਰੇ ਸਿੱਖ ਕੈਦ ਕਰ ਲਏ। ਇਹਨਾਂ ਵਿਚ ਨਾਮਵਰ ਲਾਹੌਰ ਦਾ ਕੋਤਵਾਲ ਸ੍ਰ ਸੁਬੇਗ ਸਿੰਘ ਤੇ ਉਹਦਾ ਜਵਾਨ ਪੁੱਤਰ ਸ੍ਰ ਸ਼ਹਾਬਾਜ ਸਿੰਘ ਸੀ। ਇਸ ਤੋਂ ਪਹਿਲਾਂ ਦਲ ਖ਼ਾਲਸਾ ਦੇ ਜੰਗੀ ਸਿੰਘ ਹੀ ਕਤਲ ਹੁੰਦੇ ਰਹੇ ਸਨ। ਤੇ ਉਹ ਸਰਕਾਰ ਵੱਲੋਂ ਬਾਗੀ ਸਮਝੇ ਜਾਂਦੇ ਸਨ। ਪਰ ਇਸ ਵੇਲੇ ਸਿੱਖ ਹੋਣਾ ਹੀ ਜ਼ੁਲਮ ਕਰਾਰ ਕਰ ਦਿੱਤਾ ਗਿਆ। ਜਾਨ ਬਚਾਉਣ ਦਾ ਢੰਗ



ਇਕੋ ਸੀ ਕਿ ਇਸਲਾਮ ਧਾਰਨ ਕੀਤਾ ਜਾਵੇ। ਜਿਹੜੇ ਲਾਹੌਰ ਵਿਚ ਸ਼ਹਿਰੀ ਜਾਂ ਸਰਕਾਰੀ ਸਿੰਘ ਫੜੇ ਗਏ ਉਹਨਾਂ ਦੇ ਕਤਲ ਦਾ ਹੁਕਮ ਲਖਪਤਿ ਵੱਲੋਂ ਦਿੱਤਾ ਗਿਆ। ਜਿਸ ਤਰ੍ਹਾਂ ਲਖਪਤਿ ਦੇ ਹੁਕਮ ਨਾਲ ਸਿੱਖ ਕੌਮ ਨਾਲ ਸਖ਼ਤੀ ਹੋਈ ਇਵੇਂ ਬਿਆਨ ਕੀਤਾ ਜਾ ਰਿਹਾ ਹੈ:

## (ਟਰਨ ਛੰਦ)

1.

ਜ਼ੁਲਮ ਕਮਾਵਣ ਉੱਤੇ ਲਖਪਤਿ ਪਾਪੀ ਤੁਲ ਪਿਆ
ਬਣ ਕੇ ਜ਼ੁਲਮ ਹਨੇਰੀ ਉਹ ਸਿੰਘਾਂ ਤੇ ਝੁਲ ਪਿਆ
ਸੱਦ ਫ਼ੌਜਾਂ ਨੂੰ ਪਾਪੀ ਕਰੜੇ ਹੁਕਮ ਸੁਣਾਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

2.

ਐਸੀ ਜ਼ੁਲਮ ਹਨੇਰੀ ਸਿੰਘਾਂ ਉਪਰ ਆਈ ਏ
ਇਸ ਗੱਲ ਦੀ ਖ਼ਬਰ ਮਿਲੀ ਨਾ ਪਹਿਲਾਂ ਭਾਈ ਏ
ਪਕੜੇ ਗਏ ਵਿਚਾਰੇ ਬਹੁਤੇ ਬੇ ਵਸਾਹੇ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

3.

ਵਿਚ ਲਾਹੌਰ ਦੇ ਰਹਿੰਦੇ ਜਿਹੜੇ ਕਾਮੇ ਕਿਰਤੀ ਏ
ਕਾਰ ਕਮਾਵਣ ਵੱਲ ਲੱਗੀ ਜਿੰਨਾਂ ਦੀ ਬਿਰਤੀ ਏ
ਬਿਨਾਂ ਕਸੂਰੋਂ ਫੜ ਕੇ ਵਿਚ ਕੈਦ ਦੇ ਪਾਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

4.

ਫੜ ਲਏ ਗੁਣੀ ਗਿਆਨੀ ਜਾਂ ਕਈ ਗੁਰਦੁਆਰਿਆਂ ਤੋਂ
ਕਹਿੰਦਾ ਬਦਲਾ ਲੈਣਾ ਏ ਮੈਂ ਸਿੱਖਾਂ ਸਾਰਿਆਂ ਤੋਂ
ਤਰਸ ਕਿਸੇ ਤੇ ਕੀਤਾ ਨਾ ਉਸ ਖ਼ੂਨ ਤਿਹਾਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

5.

ਭਾਈ ਹਰਕੀਰਤ ਸਿੰਘ ਜੋ ਡੇਰਾ ਸਾਹਿਬ ਗ੍ਰੰਥੀ ਏ
ਨਾਲ ਉਸਦੇ ਪਕੜ ਲਏ ਕੁਝ ਸੇਵਾ ਪੰਥੀ ਏ
ਬਿਰਧ ਬੀਬੀਆਂ, ਬੱਚੇ ਕਈ ਭੁੱਖ ਨਾਲ ਕਮਲਾਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

6.

ਹਾਹਾਕਾਰ ਲਾਹੌਰ ਦੇ ਅੰਦਰ ਐਸੀ ਮੱਚੀ ਏ
ਸੁਣ ਕੇ ਦਾਨੇ ਲੋਕਾਂ ਨੂੰ ਇਹ ਗੱਲ ਨਾ ਜੱਚੀ ਏ
ਲੋਕ ਸ਼ਹਿਰ ਦੇ ਪਾਪੀ ਨੂੰ ਸਮਝਾਵਣ ਆਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

7.

ਅੰਮ੍ਰਿਤਸਰ ਦੇ ਵੱਲ ਵੀ ਫ਼ੌਜਾਂ ਨੂੰ ਚੜ੍ਹਾ ਦਿੱਤਾ
ਹਰਿਮੰਦਰ ਦਾ ਜਵੇ ਮਾਨ ਨਿਸ਼ਾਨ ਮਿਟਾ ਦਿੱਤਾ
ਜਰਨੈਲ ਸਿੰਘਾ ਨਹੀ ਮਰਦੇ ਸਿਖੜੇ ਜਿਸ ਵਿਚ ਨਹਾਏ ਨੇ
ਫੜ ਲਏ ਸਿੰਘ ਬੇਦੋਸ਼ੇ ਪਾਪੀ ਲਖਪਤਿ ਰਾਏ ਨੇ।

ਸਾਰੇ ਪੰਜਾਬ ਵਿਚ ਸਿੱਖਾਂ ਦੇ ਕਤਲੇਆਮ ਦਾ ਹੁਕਮ ਹੋ ਗਿਆ। ਹੁਣ ਤੀਕ ਸਿੰਘਾਂ ਦੀ ਹੀ ਕਤਲੇਆਮ ਹੋਈ ਸੀ। ਪਰ ਲਖਪਤਿ ਨੇ ਸਿੱਖਾਂ ਦੀ ਵੀ ਕਤਲੇਆਮ ਆਰੰਭ ਕਰ ਦਿੱਤੀ। ਹੁਕਮ ਦੇ ਦਿੱਤਾ ਕਿ ਕੋਈ ਆਦਮੀ ਗੁੜ ਨਾ ਕਹੇ ਭੇਲੀ ਕਹੇ ਕਿਉਂ ਜੋ ਗੁੜ ਕਿਹਾਂ ਗੁਰੂ ਚੇਤੇ ਆਵਦਾਂ ਹੈ। ਇਸੇ ਤਰ੍ਹਾਂ ਗ੍ਰੰਥ ਨਾ ਕਹੇ ਪੋਥੀ ਕਹੇ। ਸਭ ਤੋਂ ਪਹਿਲਾਂ ਇਹ ਕਤਲੇਆਮ ਲਾਹੌਰ ਤੋਂ ਆਰੰਭ ਹੋਈ। ਜਿਤਨੇ ਸਿੱਖ ਸਰਕਾਰੀ ਚਾਕਰ ਸਨ ਸਾਰੇ ਫੜੇ ਗਏ ਅਤੇ ਹੁਕਮ ਹੋਇਆ ਕਿ ਇਹਨਾਂ ਨੂੰ ਕਤਲ ਕਰ ਦਿਉ। ਡੇਰਾ ਸਾਹਿਬ ਦਾ ਹੈੱਡ ਗ੍ਰੰਥੀ ਅਤੇ ਉਸਦੀ ਘਰਵਾਲੀ ਬੱਚੇ ਸਮੇਤ ਗ੍ਰਿਫ਼ਤਾਰ ਕਰ ਲਈ। ਸ਼ਹਿਰ ਦੇ ਪਤਵੰਤਿਆਂ ਨੇ ਬਥੇਰਾ ਕਿਹਾ ਕਿ ਇਹਨਾਂ ਬੇਦੋਸ਼ਿਆਂ ਨੂੰ ਕਿਉਂ ਰਵਾਉਣਾ ਹੈ। ਜਿੰਨਾਂ ਭਰਾ ਮਾਰਿਆ ਹੈ ਉਹਨਾਂ ਨਾਲ ਜੋ ਦਿਲ ਚਾਹੇ ਕਰ। ਪਰ ਲਖਪਤਿ ਨੇ ਇਕ ਨਾ ਮੰਨੀ ਅਤੇ ਸਭ ਨੂੰ ਕਤਲ ਕਰਵਾ ਦਿੱਤਾ। ਉਸ ਸਮੇਂ ਭਾਈ ਪ੍ਰਿਥੀ ਜੀ ਦੀ ਥਾਂ ਜਗਤ ਭਗਤ ਜੀ ਸਨ। ਲੋਕਾਂ ਨੂੰ ਖ਼ਿਆਲ ਸੀ ਕਿ ਲਖਪਤਿ ਇਹਨਾਂ ਦਾ ਕਿਹਾ ਨਹੀਂ ਮੋੜੇਗਾ। ਸੋ ਜਦ ਲੋਕਾਂ ਨੇ ਸੁਣਿਆ ਕਿ ਲਖਪਤਿ ਸੋਮਵਤੀ ਅਮਾਵਸ ਸਮੇਂ ਕਈ ਬੇਦੋਸ਼ਿਆ ਨੂੰ ਫੜ ਕੇ ਮਰਵਾ ਦੇਵੇਗਾ ਤਾਂ ਉਹ ਜਗਤ ਭਗਤ ਜੀ ਨੂੰ ਲਾਹੌਰ ਲੈ ਆਏ ਅਤੇ ਲਖਪਤਿ ਨੂੰ ਉਹਨਾਂ ਦੀ ਜ਼ਬਾਨੀ ਵਰਜਾਉਣਾ ਚਾਹਿਆ ਪਰ



ਲਖਪਤਿ ਕਦ ਮੰਨਣ ਵਾਲਾ ਸੀ। ਕਹਿਣ ਲੱਗਾ ਤੁਹਾਨੂੰ ਇਹਨਾਂ ਗੱਲਾਂ ਦਾ ਕੀ ਪਤਾ ਏ। ਤੁਸੀ ਡੇਰੇ ਹੀ ਬੈਠਿਆ ਕਰੋ ਸੰਤਾਂ ਨੇ ਕਿਹਾ ਅੱਛਾ ਜਿਸ ਪਾਣੀਓ ਉੱਗੀ ਹੈ ਉਸੇ ਪਾਣੀ ਮਰੇਗਾ ਅਤੇ ਆਪ ਮਾਣਕ ਨੂੰ ਮੁੜ ਗਏ। ਚੇਤ ਦੀ ਮੌਸਿਆ ਸੋਮਾਵਤੀ ਮੌਸਿਆ ਸੀ। ਅਤੇ ਲਖਪਤਿ ਨੇ ਪ੍ਰਬੰਧ ਕੀਤਾ ਹੋਇਆ ਸੀ ਇਸ ਸਮੇਂ ਜਿਥੇ ਕਿਤੇ ਕੋਈ ਸਿੰਘ ਇਸ਼ਨਾਨ ਕਰਨ ਆਵੇਗਾ। ਉਸ ਨੂੰ ਫੜ ਕੇ ਕਤਲ ਕਰਵਾ ਦਿੱਤਾ ਜਾਊ। ਇਸ ਤਰ੍ਹਾਂ ਬਹੁਤ ਸਾਰੇ ਸਿੰਘ ਮਾਰੇ ਗਏ ਅਤੇ ਮਾਝੇ ਵਿਚੋਂ ਕਿਤੇ ਵੀ ਕੋਈ ਸਿੱਖ ਅਖਵਾਉਣ ਵਾਲਾ ਨਾ ਰਿਹਾ। ਜਿਵੇਂ ਲਖਪਤਿ ਨੇ ਸਿੱਖਾਂ ਦੀ ਕਤਲੇਆਮ ਕੀਤੀ ਇਹਨਾਂ ਅੱਖਰਾਂ ਨਾਲ ਇਵੇਂ ਬਿਆਨ ਕੀਤੀ ਜਾ ਰਹੀ ਹੈ।

(ਗੱਡੀ)

ਦਸ ਮਾਰਚ ਸਤਾਰਾ ਸੌ ਛਿਆਲੀ ਸੋਮਾਵਤੀ ਹੈ ਸੀ ਮੌਸਿਆ
ਦੇਸੀ ਚੇਤ ਦਾ ਮਹੀਨਾ ਤੇਰਾ ਖ਼ਾਲਸਾ ਜੀ ਯਾਦ ਰੱਖਣਾ
ਜਸਪਤਿ ਦੀ ਮੌਤ ਦਾ ਬਦਲਾ ਲੱਖੂ ਪਾਪੀ ਲੈਣ ਲੱਗਿਆ
ਸਿੰਘ ਪਕੜੇ ਬੇਦੋਸ਼ੇ ਜਿਹੜੇ
ਜੇਲਾਂ ਚੋਂ ਲਿਆਂਦੇ ਕੱਢ ਕੇ
ਜਿਨਾਂ ਵਿਚ ਸੀ ਵਜੀਰ ਗੁਰੂ ਘਰ ਦਾ
ਡੇਰਾ ਸਾਹਿਬੋ ਗਿਆ ਫੜਿਆ
ਨਾਲ ਉਸਦੇ ਫੜੀ ਗਈ ਸਿੰਘਣੀ
ਪੁੱਤਰ ਵੀ ਨਾਲ ਉਸਦੇ
ਕੁਝ ਹੋਰ ਵੀ ਅਨੇਕਾਂ ਸਿੰਘ ਸੀ
ਜੋ ਜੋਸ਼ 'ਚ ਜਕਾਰੇ ਛੱਡਦੇ
ਜਿਹੜੇ ਲੱਖੂ ਨੇ ਲੈਣ ਲਈ ਬਦਲੇ
ਘਰਾਂ ਚੋਂ ਲਿਆਂਦੇ ਫੜ ਕੇ
ਮੱਥੇ ਵੱਟ ਪਾ ਕੇ ਕੜਕ ਕੇ ਬੋਲੇ
ਸਿੰਘੋ ਇਸਲਾਮ ਮੰਨਲੋ
ਨਹੀ ਤਾਂ ਮਾਰ ਦਊ ਤਸੀਹੇ ਦੇ ਕੇ
ਵੇਲਣੇ ਵਿਚ ਦੇ ਪੀੜ ਕੇ
ਸਿੰਘਾਂ ਆਖਿਆ ਧਰਮ ਨਹੀ ਛੱਡਣਾ
ਮੌਤ ਮੰਜੂਰ ਅਸਾਂ ਨੂੰ ਬਾਜਾਂ ਵਾਲੇ ਦੀ

ਗੋਦ ਵਿਚ ਜਾਣਾ ਧਰਮ ਤੋਂ ਜਾਨਾਂ ਵਾਰ ਕੇ
ਇਹਨੀ ਸੁਣ ਕੇ ਲੱਖੂ ਨੂੰ ਅੱਗ ਲੱਗ ਗਈ
ਸੱਦ ਲਏ ਜਲਾਦ ਉਸਨੇ
ਇਕ ਇਕ ਨੂੰ ਤਸੀਹੇ ਦੇ ਕੇ
ਵੱਢ ਦਿਉ ਸੀਸ ਧੜਾਂ ਤੋਂ
ਜੋ ਜੋ ਆਖਿਆ ਲੱਖੂ ਨੇ ਮੁਖ ਚੋਂ
ਕੀਤਾ ਸੀ ਜਲਾਦਾਂ ਨੇ ਉਸ ਤਰ੍ਹਾਂ
ਬੱਚੇ ਬੁੱਢੇ ਤੇ ਜਵਾਨ ਪੁੱਤ ਮਾਵਾਂ ਦੇ
ਧਰਤੀ ਤੇ ਸੁਟੇ ਵੱਢ ਕੇ
ਹਾਹਾਕਾਰ ਸੀ ਲਾਹੌਰ ਵਿਚ ਮੱਚ ਗਈ
ਕੌੜਾ ਮੱਲ ਧਾਹੀ ਮਾਰ ਕੇ ਰੋ ਪਿਆ
ਧਰਤੀ ਦੇ ਦਿਲ ਵਿਚੋਂ ਵੀ ਲਹੂ ਚੋ ਪਿਆ

ਦਲ ਖਾਲਸਾ ਜਸਪਤਿ ਨੂੰ ਕਤਲ ਕਰਕੇ ਏਮਨਾਬਾਦ ਲੁੱਟ ਕੇ ਰਾਵੀ ਦੇ ਜੰਗਲਾਂ ਵਿਚ ਆ ਵੜਿਆ। ਸ਼ਹਿਰੀ ਸਿੱਖਾਂ ਦੇ ਕਤਲ ਤੋ ਵਿਹਲਾ ਹੋ ਕੇ ਲਖਪਤਿ ਦਲ ਖਾਲਸਾ ਦੇ ਨਾਸ਼ ਵਾਸਤੇ ਚੜਿਆ। ਲਾਹੌਰ ਦੀ ਸਾਰੀ ਸ਼ਾਹੀ ਫ਼ੌਜ ਸਣੇ ਤੋਪਖਾਨੇ ਤੇ ਇਲਾਕੇ ਦੇ ਸਭ ਫ਼ੌਜਦਾਰ ਤੇ ਚੌਧਰੀ ਆਪਣੀਆਂ ਦਾੜ੍ਹਾ ਸਣੇ ਲੱਖਪਤਿ ਦੇ ਨਾਲ ਸਨ। ਰਾਵੀ ਦੇ ਝਲ ਵਿਚ ਉਸ ਵੇਲੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸ੍ਰ ਨੌਧ ਸਿੰਘ ਸ਼ੱਕਰਚੱਕੀਆ, ਸ੍ਰ ਸੁੱਖਾ ਸਿੰਘ ਮਾੜੀ ਕੰਬੋਕੇ ਵਾਲੇ ਅਤੇ ਸ੍ਰ ਗੁਰਦਿਆਲ ਸਿੰਘ ਡੱਲਵਾਲੀਏ ਦੇ ਜਥੇ ਸਨ। ਲੱਖਪਤਿ ਦੀਆਂ ਫ਼ੌਜਾਂ ਨੇ ਝੱਲ ਨੂੰ ਘੇਰਾ ਪਾ ਲਿਆ। ਉਧਾਲੇ ਤੋਪਾਂ ਜੰਬੂਰੇ ਬੀੜ ਦਿੱਤੇ ਤੇ ਲੱਗੇ ਗੋਲਾਬਾਰੀ ਕਰਨ। ਜਿਸ ਪਾਸੇ ਗੋਲੇ ਪੈਂਦੇ ਸਿੰਘ ਉਹ ਪਾਸਾ ਛੱਡ ਕੇ ਦੂਜੇ ਪਾਸੇ ਛਾਪਾ ਮਾਰ ਕੇ ਵੈਰੀ ਦੀ ਫ਼ੌਜ ਦਾ ਨੁਕਸਾਨ ਕਰਕੇ ਫਿਰ ਝੱਲ ਵਿਚ ਵੜ ਜਾਂਦੇ। ਇਸ ਤਰ੍ਹਾਂ ਉਹ ਲੜਦੇ ਲੜਾਉਂਦੇ ਰਾਵੀ ਦੇ ਨਾਲ ਨਾਲ ਪਹਾੜਾਂ ਨੂੰ ਤੁਰ ਜਾਂਦੇ। ਅੱਗੇ ਅੱਗੇ ਸਿੱਖ ਤੇ ਪਿਛੇ ਲਖਪਤਿ ਦਾ ਟਿਡੀ ਦਲ। ਜਿਵੇਂ ਕਲਗੀਧਰ ਦਿਆਂ ਲਾਲਾਂ ਭੁੱਖੇ ਧਿਆਏ ਡਟ ਕੇ ਆਈ ਫ਼ੌਜ ਦਾ ਜਿਵੇਂ ਟਾਕਰਾ ਕੀਤਾ ਇਵੇਂ ਬਿਆਨ ਕੀਤਾ ਜਾ ਰਿਹਾ ਹੈ:



## (ਲੈਹਰੀਆ ਛੰਦ)

1.

ਚੜੇ ਲਖਪਤਿ ਧਉਂਸੇ ਚੋਟਾਂ ਮਾਰ ਕੇ
ਕਹਿੰਦਾ ਮੈਂ ਮਾਰੂੰਗਾ ਸਿੰਘਾਂ ਨੂੰ ਵੰਗਾਰ ਕੇ
ਕਦੇ ਮੁੜੂ ਨਾ ਮੈਦਾਨ ਵਿਚੋਂ ਹਾਰ ਕੇ
ਗੱਲ ਜਾਪਦੀ ਮਾਮੂਲੀ ਉਹਨੂੰ ਗੱਲਾਂ ਗੱਲਾਂ ਚੋਂ
ਘੇਰਾ ਪੈ ਗਿਆ ਸਿੰਘਾਂ ਨੂੰ ਰਾਵੀ ਦੀਆਂ ਝੱਲਾਂ ਚੋਂ

2.

ਸਿੰਘ ਗਿਣਤੀ ਦੇ ਪੰਦਰਾਂ ਹਜ਼ਾਰ ਸੀ
ਲੈਸ ਸ਼ਸ਼ਤਰਾਂ ਨਾਲ ਤਿਆਰ ਬਰ ਤਿਆਰ ਸੀ
ਬਾਜ਼ਾਂ ਵਾਲੇ ਦੇ ਅਜੀਤ ਤੇ ਜੁਝਾਰ ਸੀ
ਚੋਟ ਧਉਸਿਆਂ ਤੇ ਵੱਜੀ ਖ਼ਾਲਸੇ ਦੇ ਡੇਰਿਓਂ
ਅੱਗ ਵਰਦੀ ਬੰਬਾਂ ਦੀ ਸਿੰਘਾਂ ਤੇ ਚੁਫੇਰਿਓਂ

3.

ਦੁੰਬੇ ਖਾਣੇ ਗਾਜ਼ੀ ਮਾਣ ਵਿਚ ਤਿੜੇ ਜੋ
ਸਿੰਘ ਪਏ ਸੀ ਜਿੰਨਾ ਦੇ ਅੱਗੇ ਚਿੜੇ ਜੋ
ਸਾਹਨਾਂ ਵਾਂਗਰਾਂ ਮੈਦਾਨ ਵਿਚ ਭਿੜੇ ਜੋ
ਸਿਰ ਰੁਲਦੇ ਸੀ ਐਦਾਂ ਜਿਉਂ ਮਤੀਰੇ ਵੱਲਾਂ ਚੋਂ
ਘੇਰਾ ਪੈ ਗਿਆ ਸਿੰਘਾਂ ਨੂੰ ਰਾਵੀ ਦੀਆਂ ਝੱਲਾਂ ਚੋਂ

4.

ਅੱਗ ਝੱਲਾਂ ਨੂੰ ਲਗਾਈ ਲਖਪਤਿ ਨੇ
ਫ਼ੌਜ ਅੱਗੇ ਨੂੰ ਵਧਾਈ ਲੱਖਪਤਿ ਨੇ
ਅੱਗ ਤੋਪਾਂ ਚੋਂ ਵਰਾਈ ਲੱਖਪਤਿ ਨੇ
ਕਿੱਦਾਂ ਖ਼ਾਲਸਾ ਬਚੇਗਾ ਏਡੇ ਵੱਡੇ ਘੇਰਿਓਂ
ਅੱਗ ਵਰਦੀ ਬੰਬਾਂ ਦੀ ਸਿੰਘਾਂ ਤੇ ਚੁਫੇਰਿਓਂ

5.

ਕਿਹਾ ਸਿੰਘਾਂ ਤਾਂਈ ਸ਼ਾਮ ਸਿੰਘ ਨਾਰਲੇ
ਸੁੱਖਾ ਸਿੰਘ ਅੱਜ ਬਦਲੇ ਉਤਾਰ ਲੈ
ਤੀਰ ਵੈਰੀਆਂ ਦੀ ਛਾਤੀਆਂ 'ਚ ਮਾਰ ਲੈ
ਬਲ ਵੇਖਣਾ ਹੈ ਕਿੰਨਾਂ ਮੁਗਲਾਂ ਦੇ ਮੱਲਾਂ ਚੋਂ
ਘੇਰਾ ਪੈ ਗਿਆ ਸਿੰਘਾਂ ਨੂੰ ਰਾਵੀ ਦੀਆਂ ਝੱਲਾਂ ਚੋਂ

6.

ਹੋਈ ਬਹੁਤ ਦਿਨ ਡੱਟਵੀ ਲੜਾਈ ਜੀ
ਕੀਤੀ ਝੱਲਾਂ ਵਾਲੀ ਅੱਗ ਨੇ ਸਫ਼ਾਈ ਜੀ
ਫ਼ੌਜ ਖਾਲਸੇ ਦੀ ਮੌਤ ਮੂੰਹ ਚੋਂ ਆਈ ਜੀ
ਕਹਿੰਦੇ ਲੰਘਣਾ ਹੈ ਕਿਵੇਂ ਰਸਤੇ ਲਮੇਰਿਓਂ
ਅੱਗ ਵਰਦੀ ਬੰਬਾਂ ਦੀ ਸਿੰਘਾਂ ਤੇ ਚੁਫੇਰਿਓਂ

7.

ਮਹੀਨਾ ਜੇਠ ਦਾ ਤੇ ਸਿਖ਼ਰ ਦੁਪਹਿਰ ਸੀ
ਅੱਗ ਮੱਚਦੀ ਚੁਫੇਰਿਓਂ ਕਰੇ ਕਹਿਰ ਸੀ
ਨਹੀਂ ਲੱਗਦਾ ਧਰਤ ਉੱਤੇ ਪੈਰ ਸੀ
ਸੱਸੀ ਪੁੱਜ ਗਈ ਵਿਚਾਰੀ ਜਿਵੇਂ ਮਾਰੂਥਲਾਂ ਚੋਂ
ਘੇਰਾ ਪੈ ਗਿਆ ਸਿੰਘਾਂ ਨੂੰ ਰਾਵੀ ਦੀਆਂ ਝੱਲਾਂ ਚੋਂ

8.

ਪੁੱਤ ਮਾਵਾਂ ਦੇ ਬੱਬਰ ਬਾਂਕੇ ਸ਼ੈਲ ਜੀ
ਹੋਗੇ ਵਾਂਗ ਪਰਵਾਨਿਆਂ ਦੇ ਘਾਇਲ ਜੀ
ਹਾਲ ਲਿਖ ਦੂੰਗਾ ਅੱਗੇ ਜਰਨੈਲ ਜੀ
ਸਿੰਘ ਲੰਘ ਜਾਣ ਕਿਵੇਂ ਰਸਤੇ ਲੰਮੇਰਿਓਂ
ਅੱਗ ਵਰਦੀ ਬੰਬਾਂ ਦੀ ਸਿੰਘਾਂ ਤੇ ਚੁਫੇਰਿਓਂ

ਸਿੰਘ ਰਾਵੀ ਦੇ ਕੰਢੇ ਲਹਿੰਦੇ ਪਾਸੇ ਜਾ ਰਹੇ ਸਨ ਹੁਣ ਸਾਹਮਣੇ ਉੱਚੇ ਪਹਾੜ ਤੇ ਸੱਜੇ ਕੰਢੇ ਲਹਿੰਦੇ ਪਾਸੇ ਜਾ ਰਹੇ ਸਨ ਹੁਣ ਸਾਹਮਣੇ ਉੱਚੇ ਪਹਾੜ ਤੇ ਵੈਰੀ ਪਹਾੜੀਏ ਪਿਛਲੇ



ਪਾਸੇ ਲਖਪਤਿ ਦੀਆਂ ਫ਼ੌਜਾਂ ਤੇ ਚੜਦੇ ਪਾਸੇ ਦਰਿਆ ਰਾਵੀ ਠਾਠਾਂ ਮਾਰ ਰਿਹਾ ਸੀ। ਸਲਾਹ ਹੋਈ ਕਿ ਰਾਵੀ ਟੱਪ ਕੇ ਮਾਝੇ ਨੂੰ ਨਿਕਲ ਚੱਲੋ ਦਰਿਆ ਦੀ ਹਾਥ ਲੈਣ ਵਾਸਤੇ ਗੁਰਦਿਆਲ ਸਿੰਘ ਡੱਲੇਵਾਲੀਏ ਦੇ ਦੋ ਭਰਾਵਾਂ ਨੇ ਰਾਵੀ ਵਿਚ ਘੋੜੇ ਸੁੱਟੇ। ਪਰ ਨਾ ਘੋੜੇ ਤੇ ਨਾ ਉਹ ਸਵਾਰ ਮੁੜ ਕੇ ਨਜ਼ਰ ਪਏ ਉਹਨਾਂ ਦੋਹਾਂ ਬਹਾਦਰਾਂ ਨੇ ਆਪਣੀਆਂ ਜਾਨਾਂ ਕੁਰਬਾਨ ਕਰ ਕੇ ਆਪਣੇ ਬਾਕੀ ਭਰਾਵਾਂ ਨੂੰ ਰੁੜਣ ਤੋਂ ਬਚਾ ਲਿਆ। ਸਿੱਖ ਸਰਦਾਰ ਸੋਚਾਂ ਵਿਚ ਪੈ ਗਏ ਕਿ ਹੁਣ ਕਿਹੜੇ ਪਾਸੇ ਹੋਈਏ ਅੰਤ ਇਹ ਫ਼ੈਸਲਾ ਹੋਇਆ ਕਿ ਪਹਾੜੀਆਂ ਨਾਲ ਲੜ ਕੇ ਰਾਹ ਸਾਫ਼ ਕਰ ਲਈਏ। ਉਹਨਾਂ ਇਕੱਠੇ ਹੋ ਕੇ ਪਹਾੜੀਆਂ ਤੇ ਹੱਲਾ ਬੋਲ ਦਿੱਤਾ ਤੇ ਉਹਨਾਂ ਤੋਂ ਇਕ ਟਿੱਬਾ ਖੋ ਲਿਆ। ਪੈਦਲ ਤਾਂ ਉਹਦੇ ਉੱਤੇ ਚੜ ਗਏ ਪਰ ਸਵਾਰਾਂ ਵਾਸਤੇ ਬੜੀ ਔਖੀ ਬਣੀ ਉਹਨਾਂ ਦੇ ਘੋੜੇ ਪਹਾੜਾਂ ਉੱਤੇ ਕਿਵੇਂ ਚੜਨ? ਉਹ ਹਥਿਆਰਾਂ ਨਾਲ ਪਹਾੜ ਪੁੱਟ ਕੇ ਘੋੜੇ ਦੇ ਪੈਰ ਧਰਨ ਜੋਗੀ ਥਾਂ ਬਣਾਉਣ ਪਰ ਕਈ ਘੋੜੇ ਇਸ ਤਰ੍ਹਾਂ ਥਿੜਕ ਕੇ ਖੱਡਾਂ ਵਿਚ ਜਾ ਪਏ ਤੇ ਮਰ ਗਏ। ਅੰਤ ਸੁੱਖਾ ਸਿੰਘ ਨੇ ਹੁਕਮ ਦਿੱਤਾ ਕਿ ਜਾਨਾਂ ਦੀ ਪਰਵਾਹ ਨਾ ਕਰੋ ਤੇ ਪੈਦਲ ਸਿੰਘ ਪਹਾੜੀਆਂ ਤੇ ਚੜ ਜਾਉ। ਘੋੜ ਸਵਾਰਾਂ ਨੂੰ ਹੁਕਮ ਹੋਇਆ ਕਿ ਜਿੰਨਾਂ ਚਿਰ ਪੈਦਲ ਉਪਰ ਨਾ ਚੜ ਜਾਣ ਉਨਾ ਚਿਰ ਲੱਖਪਤਿ ਦੀ ਫ਼ੌਜ ਨੂੰ ਰੋਕੀ ਰੱਖੋ। ਤੇ ਫਿਰ ਵੈਰੀ ਦਲ ਨੂੰ ਚੀਰ ਕੇ ਲਾਹੌਰ ਵੱਲ ਨਿਕਲ ਚੱਲੋ।

ਜਿਹੜੇ ਸਿੰਘ ਪਹਾੜੀ ਚੜ ਗਏ ਉਹ ਵੈਰੀ ਨੂੰ ਮਾਰ ਕੁੱਟ ਕੇ ਅੱਗੇ ਨਿਕਲ ਗਏ ਤੇ ਅਸਵਾਰਾਂ ਨੇ ਪਿਛਾਂਹ ਦਾ ਰੁੱਖ ਕੀਤਾ ਉਧਰ ਲੱਖਪਤਿ ਨੇ ਵੇਖਿਆ ਕਿ ਝੱਲਾਂ ਵਿਚ ਸਿੰਘ ਕਾਬੂ ਨਹੀਂ ਆਉਂਦੇ ਸਾਰੀਆਂ ਫ਼ੌਜਾਂ ਡਰਦੀਆਂ ਝੱਲਾਂ ਵਿਚ ਪੈਰ ਨਹੀਂ ਪਾਉਂਦੀਆਂ। ਸੋ ਉਹਨੇ ਮਲਖਈਆ ਕੱਠਾ ਕਰ ਕੇ ਝੱਲਾਂ ਵਢਾ ਕੇ ਵਿਚ ਰਾਹ ਬਣਾਉਣੇ ਚਾਹੇ ਇਸ ਵਿਚ ਵੀ ਉਸਨੂੰ ਸਫ਼ਲਤਾ ਨਾ ਪ੍ਰਾਪਤ ਹੋਈ ਕਿਉਕਿ ਸਿੰਘਾਂ ਨੇ ਝੱਲ ਸਾਫ਼ ਕਰਨ ਵਾਲੇ ਬੇਲਦਾਰਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਫਿਰ ਇਸ ਕੰਮ ਵਾਸਤੇ ਕੋਈ ਅੱਗੇ ਨਾ ਹੋਵੇ। ਲੱਖਪਤਿ ਨੇ ਝੱਲਾਂ ਨੂੰ ਅੱਗ ਲਵਾ ਦਿੱਤੀ ਨਾਲ ਹੀ ਇਹ ਢਿੰਡੋਰਾ ਪਟਵਾਇਆ ਕਿ ਸਿੱਖ ਦਾ ਸਿਰ ਲਿਆਉਣ ਵਾਲੇ ਨੂੰ ਪੰਜ ਰੁਪਏ ਇਨਾਮ ਦਿੱਤਾ ਜਾਵੇਗਾ। ਇਹ ਗੱਲ ਸੁਣ ਕੇ ਵੈਰੀ ਸਿੰਘਾਂ ਦੇ ਕਤਲੇਆਮ ਵਿਚ ਤੇਜ਼ ਹੋ ਗਏ।

ਸਰਦਾਰ ਸੁੱਖਾ ਸਿੰਘ ਮਾੜੀ ਕੰਬੋਕੀ ਵਾਲੇ ਨੇ ਕਿਹਾ ਸਿੰਘੋ ਕਿਉਂ ਜਾਣ ਲੁਕਾਉਂਦੇ ਫਿਰਦੇ ਓ ਇਸ ਤਰ੍ਹਾਂ ਲੁਕ ਲੁਕ ਕੇ ਮਰਨ ਨਾਲੋ ਸਿੱਧੇ ਹੋ ਕੇ ਵੈਰੀ ਨਾਲ ਲੜ ਕੇ ਮਰੋ। ਆਉ ਮੇਰੇ ਮਗਰ ਆਉ ਜਿਸ ਨੇ ਮਰਦਾਂ ਵਾਂਗੂ ਲੱਖਪਤਿ ਨਾਲ ਲੜਨਾ ਹੈ।

ਸੁੱਖਾ ਸਿੰਘ ਨੇ ਜਿਵੇਂ ਖ਼ਾਲਸੇ ਨੂੰ ਕਿਹਾ ਇਹਨਾਂ ਲਾਇਨਾਂ ਵਿਚ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

## (ਟਰਨ ਛੰਦ)

1.

ਸੁੱਖਾ ਸਿੰਘ ਬਹਾਦਰ ਸਿੰਘਾਂ ਤਾਂਈ ਲਲਕਾਰ ਰਿਹਾ
ਤਕੜੇ ਹੋ ਜਾਉ ਸਿੰਘੋ ਸਾਨੂੰ ਗਿੱਦੜ ਮਾਰ ਰਿਹਾ
ਨਾਲ ਹਿੰਮਤ ਦੇ ਟਾਲੋ ਸਿਰ ਤੋਂ ਸਮੇਂ ਉਖੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

2.

ਆ ਗਿਆ ਚੜ ਮੁਲਖੀਆ ਸਿੰਘੋ ਲੱਖਪਤਿ ਪਾਪੀ ਦਾ
ਵੈਰ ਪੰਥ ਤੋਂ ਲੈਣਾ ਕਹਿੰਦੇ ਜਸਪਤਿ ਪਾਪੀ ਦਾ
ਬੰਦ ਕਰੇ ਸਭ ਰਸਤੇ ਤੱਕ ਲਓ ਚਾਰ ਚੁਫੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

3.

ਇਕ ਪਾਸੇ ਦਰਿਆ ਹੈ ਦੂਜੀ ਤਰਫ ਪਹਾੜ ਬੜੇ
ਬਾਕੀ ਰਹਿੰਦੇ ਰਸਤੇ ਸਾਡੇ ਦੁਸ਼ਮਣ ਮੱਲ ਖੜੇ
ਸਾਨੂੰ ਮਾਰਨ ਖਾਤਰ ਲਾਉਂਦੇ ਟਿਲ ਬਥੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

4.

ਜਿਹੜਾ ਆਇਆ ਕਰ ਕੇ ਪ੍ਰਣ ਹੈ ਪੰਥ ਮੁਕਾਵਣ ਦਾ
ਸਾੜ ਦਿਓ ਦਲ ਫੜ ਕੇ ਐਸੇ ਪਾਪੀ ਰਾਵਣ ਦਾ
ਦਸਮ ਪਿਤਾ ਦੇ ਬਾਜਾਂ ਲੈਣਾ ਨੱਪ ਬਟੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

5.

ਦਸਮ ਪਿਤਾ ਤੋਂ ਛਕੀਆਂ ਪਾਹੁਲਾਂ ਖੰਡੇ ਧਾਰ ਦੀਆਂ
ਜਿਸ ਨੂੰ ਪੀ ਕੇ ਚਿੜੀਆਂ ਵੀ ਬਾਜਾਂ ਨੂੰ ਮਾਰ ਦੀਆਂ
ਅਜੀਤ ਜੁਝਾਰ ਦੇ ਵੀਰੋ ਬੰਨੋ ਜਿਤ ਦੇ ਸਿਹਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ



6.

ਬਣ ਜਾਂਦਾ ਹੈ ਜਿਵੇਂ ਫੱਟੜ ਸ਼ੇਰ ਭਿਆਨਕ ਜੀ
ਵੈਰੀ ਦੇ ਗਲ ਪੈ ਜਾਉ ਇਕੋ ਵਾਰ ਅਚਾਨਕ ਜੀ
ਜਾਨ ਤਲੀ ਤੇ ਧਰ ਕੇ ਰੱਖੀਏ ਕਦਮ ਅਗੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

7.

ਰੋਜ਼ ਰੋਜ਼ ਦਾ ਟੈਂਟਾ ਇਕੋ ਵਾਰ ਮੁਕਾ ਦਈਏ
ਵਾਢ ਤੇਗ਼ ਦੀ ਪਾ ਕੇ ਲੋਥਾਂ ਬੜੇ ਬਣਾ ਦਈਏ
ਜਰਨੈਲ ਕਵੀ ਨਾ ਲਿਖਦੇ ਬਹੁਤੇ ਛੰਦ ਲਮੇਰੇ ਨੂੰ
ਚੀਰ ਨਿਕਲ ਜੋ ਸਿੰਘੋ ਹੁਣ ਵੈਰੀ ਦੇ ਘੇਰੇ ਨੂੰ

ਇਹ ਲਲਕਾਰਾ ਸੁਣ ਕੇ ਸਤਿ ਸ੍ਰੀ ਅਕਾਲ ਤੇ ਰਾਜ ਕਰੇਗਾ ਖ਼ਾਲਸਾ ਦੇ ਜੈਕਾਰੇ ਛੱਡਦੇ ਹੋਏ ਸਿੰਘ ਵੈਰੀ ਤੇ ਟੁੱਟ ਪਏ।

ਬੜੀ ਘਮਾਸਾਣ ਦੀ ਲੜਾਈ ਹੋਈ। ਲੱਖਪਤਿ ਜੰਬੂਰਿਆਂ ਦੇ ਵਿਚਕਾਰ ਲਾਲ ਅੰਬਾਰੀ ਵਾਲੇ ਹਾਥੀ ਉੱਤੇ ਬੈਠਾ ਸੀ। ਸ੍ਰ ਸੁੱਖਾ ਸਿੰਘ ਨੇ ਸੂਹ ਕੱਢ ਕੇ ਲੱਖਪਤਿ ਉੱਤੇ ਹੱਲਾ ਕੀਤਾ, ਸਿੰਘ ਨੂੰ ਆਉਂਦਾ ਵੇਖ ਕੇ ਲੱਖਪਤਿ ਹਾਥੀ ਤੋਂ ਘੋੜੇ ਤੇ ਹੋ ਬੈਠਾ ਤੇ ਨੱਸਣ ਦੀ ਸੋਚਣ ਲੱਗਾ। ਐਨ ਉਸ ਵੇਲੇ ਜੰਬੂਰੇ ਦਾ ਇਕ ਗੋਲਾ ਸ੍ਰ ਸੁੱਖਾ ਸਿੰਘ ਦੀ ਲੱਤ ਤੇ ਆ ਵੱਜਾ ਤੇ ਪੱਟ ਤੋਂ ਲੱਤ ਟੁੱਟ ਗਈ। ਸਿੰਘ ਨੇ ਪੱਗ ਪਾੜ ਕੇ ਲੱਤ ਹੰਨੇ ਨਾਲ ਬੰਨੀ ਤੇ ਫੇਰ ਲੜਨ ਲੱਗਾ। ਪਰ ਉਹ ਆਪਣੇ ਨਿਸ਼ਾਨੇ ਤੇ ਨਾ ਪਹੁੰਚ ਸਕਿਆ ਲਖਪਤਿ ਦੀ ਮਦਦ ਵਾਸਤੇ ਉਸਦਾ ਪੁੱਤਰ ਹਰਭਜ ਰਾਏ ਤੇ ਯਾਹੀਆ ਖਾਨ ਦਾ ਪੁੱਤਰ ਨਾਹਰ ਖਾਨ ਆਦਿ ਕਈ ਜਰਨੈਲ ਆ ਗਏ। ਸ੍ਰ ਸੁੱਖਾ ਸਿੰਘ ਦੀ ਮਦਦ ਵਾਸਤੇ ਜੱਸਾ ਸਿੰਘ ਤੇ ਹੋਰ ਕਈ ਸਰਦਾਰ ਆ ਗਏ। ਬੜੀ ਲਹੂ ਡੋਲਵੀ ਲੜਾਈ ਹੋਈ। ਇਸ ਵਿਚ ਸਿੱਖਾਂ ਨਾਲੋਂ ਲੱਖਪਤਿ ਦਾ ਕਈ ਗੁਣਾ ਵਧੇਰੇ ਨੁਕਸਾਨ ਹੋਇਆ। ਲੱਖਪਤਿ ਦਾ ਪੁੱਤਰ ਹਰਭਜ ਰਾਏ ਤੇ ਸੂਬੇਦਾਰ ਯਾਹੀਆਂ ਖਾਨ ਦਾ ਪੁੱਤਰ ਨਾਹਰ ਖਾਨ ਮਾਰੇ ਗਏ। ਕਰਮ ਬਖ਼ਸ਼ ਫ਼ੌਜਦਾਰ ਰਸੂਲ ਨਗਰੀਆਂ ਤੇ ਮਖਮੂਰ ਖ਼ਾਂ ਆਦਿ ਕਈ ਮਾਰੇ ਗਏ। ਸਾਰਿਆਂ ਸਿੰਘਾਂ ਨੇ ਜੋਸ਼ ਨਾਲ ਫੇਰ ਹੱਲਾ ਬੋਲਿਆ ਤੇ ਵੈਰੀ ਨੂੰ ਚੀਰ ਕੇ ਅੱਗੇ ਨਿਕਲ ਗਏ। ਇਹ ਘਟਨਾ 2 ਜੇਠ 1746 ਈ: ਦੀ ਹੈ। ਸਿੰਘਾਂ ਨੂੰ ਪੰਜੇ ਵਿਚੋਂ ਨਿਕਲ ਗਏ ਵੇਖ ਕੇ ਵੈਰੀ ਬੇਹੌਸਲੇ ਹੋ ਗਏ। ਥੋੜੀ ਦੂਰ ਜਾ ਕੇ ਸਿੰਘਾਂ ਵੀ ਜੰਗਲ ਦੇ ਆਸਰੇ ਡੇਰੇ ਲਾ ਦਿੱਤੇ। ਰਾਤ ਨੂੰ ਸ੍ਰ ਸੁੱਖਾ ਸਿੰਘ ਤੇ ਜੱਸਾ ਸਿੰਘ ਨੇ ਸਿੰਘਾਂ ਨੂੰ ਕਿਹਾ ਬਹਾਦਰੋ ਅਸੀਂ ਵੈਰੀ ਦੇ ਘੇਰੇ ਵਿਚੋਂ ਨਿਕਲ ਆਏ ਹਾਂ ਪਰ ਭਲਕੇ ਨੂੰ ਉਹ ਫੇਰ ਸਾਡਾ ਪਿੱਛਾ ਕਰੇਗਾ। ਸਾਡਾ ਪੰਧ

ਅਜੇ ਦੂਰੇਡਾ ਹੈ। ਉਸ ਪੰਧ (ਰਸਤੇ) ਵਾਸਤੇ ਘੋੜਿਆਂ ਹਥਿਆਰਾਂ ਤੇ ਹੋਰ ਵੀ ਵਰਤੋਂ ਦੀਆਂ ਚੀਜ਼ਾਂ ਦੀ ਲੋੜ ਹੈ। ਸੋਚੋ ਸਾਨੂੰ ਕਿਥੋਂ ਮਿਲ ਸਕਦੀਆਂ ਹਨ, ਬੱਸ ਉਸ ਪੰਥ ਦੇ ਵੈਰੀ ਲੱਖੂ ਕੋਲੋਂ। ਸਾਨੂੰ ਨੱਸ ਗਏ ਸਮਝ ਕੇ ਵੈਰੀ ਬੇਫਿਕਰੀ ਨਾਲ ਸੁੱਤਾ ਪਿਆ ਹੈ। ਇਹ ਵੇਲਾ ਹੈ ਸਾਡੀ ਸਫਲਤਾ ਦਾ। ਸੁੱਤੇ ਪਏ ਵੈਰੀ ਉਤੇ ਹੱਲਾ ਕਰੋ ਤੇ ਮਨ ਭਾਉਂਦਾ ਸਮਾਨ ਲੈ ਆਉ। ਉਹਨਾਂ ਮਰਦਾਂ ਦਾ ਹੌਸਲਾ ਵੇਖੋ। ਅੱਗੇ ਤਾਂ ਵੈਰੀ ਦੇ ਘੇਰੇ ਵਿਚ ਨਿਕਲਣ ਦਾ ਕੋਈ ਰਾਹ ਨਹੀਂ ਲੱਭਦਾ ਤਟ ਜੇ ਮਰ ਮਰਾ ਕੇ ਬਾਹਰ ਨਿਕਲੇ ਹੀ ਹਨ ਤਾਂ ਭੌਂ ਕੇ ਫੇਰ ਵੈਰੀ ਉੱਤੇ ਚੋਟ ਕਰਨ ਦੀ ਧਾਰ ਲਈ ਹੈ। ਗੁਰਮੱਤਾ ਪੱਕਾ ਹੋ ਗਿਆ। ਸੁੱਤੇ ਪਏ ਵੈਰੀ ਉੱਤੇ ਸਿੰਘਾਂ ਨੇ ਹੱਲਾ ਬੋਲ ਦਿੱਤਾ। ਜਿਹੜੇ ਕਾਬੂ ਆਏ ਤਲਵਾਰ ਦੀ ਧਾਰ ਲੰਘਾਏ ਤੇ ਜੋ ਕੁਝ ਹੱਥ ਲੱਗਾ ਸਮੇਟ ਕੇ ਚਲਦੇ ਬਣੇ। ਵੈਰੀ ਦੀਆਂ ਫ਼ੌਜਾਂ ਤਿਆਰ ਹੋਣ ਤੋਂ ਪਹਿਲਾਂ ਹੀ ਖ਼ਾਲਸਾ ਫੇਰ ਝੱਲ ਵਿਚ ਛਿਪਣ ਹੋ ਗਿਆ।

ਹਵਾਲੇ ਡਾ: ਗੰਡਾ ਸਿੰਘ ਸਿੱਖ ਇਤਿਹਾਸ ਬਾਰੇ ਪੰਨਾ ਗੁਪਤਾ ਸਿੱਖ ਇਤਿਹਾਸ ਹਿੱਸਾ ਪਹਿਲਾ ਪੰਨਾ 30 ਭੰਗੂ ਪੰਨਾ 283

ਅਲਾਉਦੀਨ ਦੇ ਬਿਰਤ ਨਾਮਾ ਦੇ ਹਵਾਲੇ ਸਹਿਤ ਨਾਰੰਗ ਪੰਨਾ 296

ਸ੍ਰ ਕਰਮ ਸਿੰਘ ਹਿਸਟੋਰੀਅਨ ਫੁਲਵਾੜੀ ਅਕਤੂਬਰ 1826 ਪੰਨਾ 966 ਡਾ: ਗੰਡਾ ਸਿੰਘ ਸਿੱਖ ਇਤਿਹਾਸ ਬਾਰੇ ਪੰਨਾ 60 ਭੰਗੂ ਪੰਨਾ 253

ਪੰਥ ਪ੍ਰਕਾਸ਼ ਸਿੱਖ ਰਾਜ ਕਿਵੇਂ ਬਣਿਆ ਸੋਹਣ ਸਿੰਘ ਸੀਤਲ।

☆☆☆



# ਪ੍ਰਸੰਗ ਸ਼ਾਮ ਸਿੰਘ ਅਟਾਰੀ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਫ਼ੌਜਾਂ ਵਿਚ ਕੁਝ ਵਾਪਰ ਰਹੀਆਂ ਘਟਨਾਵਾਂ ਤੋਂ ਚਿੰਤਤ ਹੋ ਕੇ ਸ੍ਰ ਸ਼ਾਮ ਸਿੰਘ ਅਟਾਰੀ ਸਿੱਖ ਰਾਜ ਦੀ ਨੌਕਰੀ ਛੱਡ ਕੇ ਅਟਾਰੀ ਆਪਣੇ ਪਿੰਡ ਜਾ ਬੈਠੇ। ਧਿਆਨ ਸਿੰਘ ਡੋਗਰੇ ਦੀ ਜੁੰਡਲੀ ਸਿੱਖ ਰਾਜ ਵਿਚ ਫੁੱਟ ਪਾ ਕੇ ਲਾਹੌਰ ਦਰਬਾਰ ਤੇ ਕਬਜ਼ਾ ਕਰਨਾ ਚਾਹੁੰਦੀ ਸੀ। ਸਿੱਖ ਫ਼ੌਜਾਂ ਆਲੀਵਾਲ, ਬੱਦੋਵਾਲ, ਮੁਦਕੀ, ਫ਼ੈਰੂਸ਼ਾਹ ਦੀਆਂ ਲੜਾਈਆਂ ਵਿਚ ਡੋਗਰਿਆਂ ਦੀ ਗੱਦਾਰੀ ਕਾਰਨ ਹਾਰ ਗਈਆਂ। ਇਕ ਸਿਪਾਹੀ ਮੈਦਾਨੇ ਜੰਗ ਚੋਂ ਦੌੜ ਕੇ ਮਹਾਰਾਣੀ ਜਿੰਦ ਕੌਰ ਨੂੰ ਜਿਵੇਂ ਸਿੱਖ ਫ਼ੌਜਾਂ ਦੇ ਹਾਰੇ ਜਾਣ ਦੀਆਂ ਖ਼ਬਰਾਂ ਦੱਸਦਾ ਹੈ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

(ਗੀਤ)

1.

ਇਕ ਦੌੜ ਸਿਪਾਹੀ ਜੰਗ ਚੋਂ ਜਿੰਦਾ ਦੇ ਕੋਲ ਆਂਵਦਾ
ਰੋਂਦਾ ਹੈ ਧਾਹੀ ਮਾਰ ਕੇ ਨੈਣਾ ਚੋਂ ਨੀਰ ਵਹਾਂਵਦਾ
ਕੀ ਦਸਾਂ ਨੀ ਮਹਾਰਾਣੀਏ ਕਰ ਧੋਖਾ ਦੇਸ਼ ਗਦਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

2.

ਮੁਦਕੀ ਦੀ ਖ਼ੂਨੀ ਢਾਬ ਤੇ ਸਿੰਘਾਂ ਨੇ ਝੰਡੇ ਗੱਡ ਤੇ
ਜਦ ਗੋਰੇ ਤੋਪਾਂ ਬੀੜੀਆਂ ਫ਼ੌਜਾਂ ਜੈਕਾਰੇ ਛੱਡ ਤੇ
ਪੀ ਲਹੂ ਨੱਚੀਆਂ ਕਲਜੋਗਣਾਂ ਮਿੱਟਾਂ 'ਚ ਲੋਥਾਂ ਸਥਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

3.

ਜਦ ਤੋਪਾਂ ਧਰਤ ਹਲੋਣੀਆਂ ਬਿਜਲੀ ਦੇ ਵਾਂਗੂ ਕੜਕੀਆਂ
ਇਕ ਦੂਜੇ ਤਾਂਈ ਵੰਗਾਰ ਜਾਂ ਢਾਲਾਂ ਤੇ ਤੇਗਾਂ ਖੜਕੀਆਂ

ਤੇਰੇ ਮਰਦ ਪੰਜਾਬੀ ਸੂਰਮੇ ਹੱਸ ਹੱਸ ਕੇ ਜਾਨਾਂ ਵਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

4.

ਗੋਰਾ ਜਾਂ ਦੌੜਨ ਲੱਗਿਆ ਲਾਲੂ ਨੇ ਭਾਜੜ ਪਾ ਦਿੱਤੀ
ਤੋਪਾਂ ਵੀ ਵਿਚੇ ਛੱਡ ਕੇ ਇਸ ਪਿਛੇ ਵਾਗ ਭਵਾ ਦਿੱਤੀ
ਕੀ ਪੈਣਾ ਸੀ ਮੱਲ ਅਸਾਂ ਦਾ ਜਦੋਂ ਆਗੂ ਹੋ ਫਰਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

5.

ਫਿਰ ਮੌਲਿਆ ਫੈਰੂ ਸ਼ਹਿਰ ਨੂੰ ਉਥੇ ਵੀ ਤੇਗਾਂ ਚੱਲੀਆਂ
ਤੋਪਾਂ ਦੇ ਡਿਗੇ ਫਾਇਰ ਜਾਂ ਮੀਲਾਂ ਤੱਕ ਕੰਧਾਂ ਹਿਲੀਆਂ
ਜਦੋਂ ਭਾਜੜ ਪਈ ਅੰਗਰੇਜ਼ ਨੂੰ ਆਪਣੇ ਹੀ ਕਹਿ ਹੁਜਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

6.

ਤੇਰੇ ਸੈਨਾਪਤੀ ਮੈਦਾਨ ਦੇ ਕਰ ਰਹੇ ਨੇ ਆਪ ਗਦਾਰੀਆਂ
ਦੱਸ ਕਿਸਨੇ ਪੌਣਾ ਮੁੱਲ ਸੀ ਮਰਦਾਂ ਜੋ ਤੇਗ਼ਾਂ ਮਾਰੀਆਂ
ਮਰਦਾਂ ਦੀ ਅਣਖੀ ਕੌਮ ਨੂੰ ਇਹ ਕਿਰਤੀ ਵਿਚ ਨਿਘਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

7.

ਅੱਜ ਬੇੜੀ ਜੋ ਸਿੱਖ ਰਾਜ ਦੀ ਵਿਚ ਫਸਗੀ ਹੈ ਮੰਝਧਾਰ ਦੇ
ਕਿਸੇ ਦੂਲੇ ਮਰਦ ਮਲਾਹ ਬਿਨਾਂ ਲੱਭਣੇ ਨਹੀਂ ਕੰਢੇ ਪਾਰ ਦੇ
ਕੀ ਮੁੱਲ ਪੈਣਾ ਜਰਨੈਲ ਦਾ ਜਦ ਘਰ ਦੇ ਭੇਤੀ ਮਾਰ ਗਏ
ਮੁਦਕੀ ਤੇ ਫੇਰੂ ਜੰਗ ਚੋਂ ਲੜ ਕੇ ਸਿੰਘ ਤੇਰੇ ਹਾਰ ਗਏ

ਜਦੋਂ ਮਹਾਰਾਣੀ ਜਿੰਦ ਕੌਰ ਨੇ ਲੜਾਈਆਂ ਹਾਰ ਜਾਣ ਦੀ ਖ਼ਬਰ ਸੁਣੀ ਤਾਂ ਮਹਾਰਾਣੀ ਜਿੰਦ ਕੌਰ ਪੱਥਰ ਦਾ ਬੁੱਤ ਬਣ ਕੇ ਰਹਿ ਗਈ। ਮਹਾਰਾਣੀ ਜਿੰਦ ਕੌਰ ਸੋਚਦੀ ਹੈ ਕਿ ਮੈਂ ਕਿਸੇ ਮਰਦ ਨੂੰ ਵੰਗਾਰਾ ਕਿਉਕਿ ਮੇਰੇ ਸਿਰ ਦਾ ਸਾਂਈ ਮਹਾਰਾਜਾ ਰਣਜੀਤ ਸਿੰਘ ਨਹੀਂ ਰਿਹਾ। ਅਕਾਲੀ ਫੂਲਾ ਸਿੰਘ, ਹਰੀ ਸਿੰਘ ਨਲੂਆ ਇਸ ਸੰਸਾਰ ਤੇ ਨਹੀਂ। ਮੇਰਾ ਦਲੀਪ



ਅਜੇ ਲੜਾਈ ਲੜਨ ਦੇ ਕਾਬਲ ਨਹੀਂ। ਅਖ਼ੀਰ ਵਿਚ ਮਹਾਰਾਣੀ ਜਿੰਦ ਕੌਰ ਨੂੰ ਜਦੋਂ ਕੋਈ ਹੋਰ ਸਿੱਖ ਜਰਨੈਲ ਫ਼ੌਜਾਂ ਦੀ ਵਾਗਡੋਰ ਸਾਭਣ ਵਾਲਾ ਨਾ ਦਿਸਿਆ ਤਾਂ ਉਸਦੀ ਨਿਗਾਹ ਅਟਾਰੀ ਦੇ ਬਨੇਰਿਆਂ ਨਾਲ ਟਕਰਾਈ। ਸ੍ਰ ਸ਼ਾਮ ਸਿੰਘ ਅਟਾਰੀ ਸਿੱਖ ਕੌਮ ਦਾ ਪਹਿਰੇਦਾਰ ਨੇਕ ਇਨਸਾਨ ਕਹਿਣੀ ਕਰਨੀ ਦਾ ਪੂਰਾ, ਗੁਰਸਿੱਖ ਨਿੱਤ ਨੇਮੀ ਗੁਰੂ ਸਾਹਿਬ ਤੇ ਪੂਰਾ ਵਿਸ਼ਵਾਸ ਰੱਖਣ ਵਾਲਾ ਸੀ। ਸ੍ਰ: ਸ਼ਾਮ ਸਿੰਘ ਅਟਾਰੀ ਦੇ ਵੱਡੇ ਵੱਡੇਰਿਆਂ ਦਾ ਪਿੱਛਾ ਜੈਸਲਮੇਰ ਸੀ। ਦੋ ਭਰਾ ਕਹਾਨ ਚੰਦ ਅਤੇ ਜੱਸ ਮੱਲ ਜੋ ਜੈਸਲਮੇਰ ਤੋਂ ਪੰਜਾਬ ਦੀ ਧਰਤੀ ਤੇ ਫੂਲ ਮਹਿਰਾਜ ਵਿਖੇ ਆ ਕੇ ਵਸੇ। ਇਥੋਂ ਬਾਅਦ ਇਹਨਾਂ ਨੇ ਦੋ ਪਿੰਡ ਵਸਾਏ। ਜੱਗ ਮੱਲ ਨੇ ਜਗਰਾਉਂ ਜੋ ਮੋਗੇ ਤੋਂ ਲੁਧਿਆਣੇ ਹਾਈਵੇ ਰੋਡ ਤੇ ਸਥਿਤ ਹੈ। ਕਹਾਨਚੰਦ ਨੇ ਜਗਰਾਉ ਨੇੜੇ ਕਾਂਉਕੇ ਪਿੰਡ ਵਸਾਇਆ। ਇਹਨਾਂ ਨੇ ਪੰਜਾਬ ਦੀ ਧਰਤੀ ਤੇ ਆ ਕੇ ਸਿੱਖੀ ਧਾਰਨ ਕੀਤੀ ਤੇ ਖੰਡੇ ਬਾਟੇ ਦਾ ਅੰਮ੍ਰਿਤਪਾਨ ਕੀਤਾ। ਭਾਈ ਕਾਹਨ ਸਿੰਘ ਦੇ ਦੋ ਪੁੱਤਰ ਹੋਏ ਜਿੰਨਾਂ ਦਾ ਇਤਿਹਾਸ ਵਿਚ ਨਾਂ ਕੌਰ ਸਿੰਘ ਤੇ ਸੌਰ ਸਿੰਘ ਆਉਂਦਾ ਹੈ। ਸ੍ਰ ਸੌਰ ਸਿੰਘ ਦਾ ਪੁੱਤਰ ਸ੍ਰ ਨਿਹਾਲ ਸਿੰਘ ਸੀ। ਸ੍ਰ ਨਿਹਾਲ ਸਿੰਘ ਨੇ ਕਾਂਉਕੇ ਤੋਂ ਉੱਠ ਕੇ ਅੰਮ੍ਰਿਤਸਰ ਤੋਂ ਲਾਹੌਰ ਜਾਣ ਵਾਲੀ ਸੜਕ ਤੇ ਲਾਗੇ ਉਦਾਸੀ ਮੂਲ ਦਾਸ ਤੋਂ ਇਕ ਪਿੰਡ ਦੀ ਨੀਂਹ ਰਖਾਈ। ਜਿਥੇ ਕਿ ਤਿੰਨ ਮੰਜਿਲਾਂ ਵਾਲਾ ਮਕਾਨ ਉਸਾਰਿਆ। ਇਸ ਤੋਂ ਅੱਗੇ ਆਪ ਨੂੰ ਲੋਕ ਨਿਹਾਲ ਸਿੰਘ ਅਟਾਰੀ ਵਾਲਾ ਨਾਂ ਨਾਲ ਜਾਣਨ ਲੱਗ ਪਏ।

ਚੰਗੇ ਪੁਰਸ਼ ਦੀ ਪਛਾਣ ਹਰ ਥਾਂ ਹੋਣ ਲਗ ਜਾਂਦੀ ਹੈ। ਜਿਵੇਂ ਹੀਰਾ ਕਿਤੇ ਵੀ ਪਿਆ ਹੋਵੇ ਉਹ ਚਮਕ ਪੈਂਦਾ ਹੈ। ਇਸ ਤਰ੍ਹਾਂ ਸ੍ਰ ਨਿਹਾਲ ਸਿੰਘ ਇਕ ਚੰਗੇ ਨੇਕ ਸੁਭਾਅ ਤੇ ਇਜ਼ਤਦਾਰ ਇਨਸਾਨ ਸਨ। ਸ੍ਰ ਨਿਹਾਲ ਸਿੰਘ ਦੇ ਘਰ 1785 ਈ: ਨੂੰ ਮਾਤਾ ਸਮਸ਼ੇਰ ਕੌਰ ਦੀ ਕੁੱਖੇ ਸ੍ਰ ਸ਼ਾਮ ਸਿੰਘ ਅਟਾਰੀ ਨੇ ਜਨਮ ਲਿਆ। ਸ੍ਰ ਨਿਹਾਲ ਸਿੰਘ ਮਹਾਰਾਜ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋਏ। ਉਹ ਫ਼ੌਜ ਵਿਚ ਚੰਗੇ ਅਹੁਦੇ ਤੇ ਸਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ। ਸ੍ਰ ਨਿਹਾਲ ਸਿੰਘ ਅਟਾਰੀ ਦੀ ਫ਼ੌਜ ਵਿਚ ਚੰਗੀ ਕਾਰਗੁਜ਼ਾਰੀ ਅਤੇ ਬਹਾਦਰੀ ਕਾਰਨ ਮਹਾਰਾਜਾ ਰਣਜੀਤ ਸਿੰਘ ਨਾਲ ਕਾਫ਼ੀ ਨੇੜਤਾ ਵਧ ਗਈ। ਮਹਾਰਾਜਾ ਰਣਜੀਤ ਸਿੰਘ ਬਿਮਾਰ ਹੋ ਗਏ। ਬਿਮਾਰੀ ਜਿਆਦਾ ਵਧਣ ਤੇ ਸ੍ਰ: ਨਿਹਾਲ ਸਿੰਘ ਨੇ ਪ੍ਰਮਾਤਮਾ ਅੱਗੇ ਅਰਦਾਸ ਕੀਤੀ। ਹੇ ਅਕਾਲ ਪੁਰਖ ਸਾਡੇ ਮਹਾਰਾਜ ਤੰਦਰੁਸਤ ਹੋ ਜਾਣ ਇਹਨਾਂ ਦਾ ਰੋਗ ਮੇਰੇ ਸਰੀਰ ਉੱਤੇ ਆ ਜਾਵੇ। ਕਹਿੰਦੇ ਹਨ ਕਿ ਕੁਝ ਦਿਨਾਂ ਵਿਚ ਹੀ ਮਹਾਰਾਜ ਰਣਜੀਤ ਸਿੰਘ ਨੇ ਤੰਦਰੁਸਤ ਹੋ ਕੇ ਮੰਜੇ ਉਤੋ ਉਠ ਕੇ ਇਸ਼ਨਾਨ ਪਾਣੀ ਕਰ ਲਿਆ ਅਤੇ ਨਿਹਾਲ ਸਿੰਘ ਅਟਾਰੀ ਬਿਮਾਰ ਹੋ ਕੇ ਪ੍ਰਾਣ ਤਿਆਗ ਗਏ। ਸ੍ਰ ਨਿਹਾਲ ਸਿੰਘ ਅਟਾਰੀ ਦੇ ਅਕਾਲ ਚਲਾਣਾ ਕਰਨ ਤੋਂ ਬਾਅਦ ਸ੍ਰ ਸ਼ਾਮ ਸਿੰਘ ਅਟਾਰੀ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਫ਼ੌਜ ਵਿਚ ਭਰਤੀ ਕਰ ਲਿਆ। ਆਪ ਫ਼ੌਜ ਵਿਚ ਗੁਰ ਸਿੱਖਾਂ ਵਾਲਾ ਬਾਣਾ ਪਹਿਨ ਕੇ ਅਤੇ ਚੰਗੀ ਦਸਤਾਰ ਸੀਸ ਤੇ ਸਜਾ ਕੇ ਰੱਖਦੇ। ਆਪ ਵੱਲੋਂ ਤੀਰ ਅੰਦਾਜ,

ਤਲਵਾਰ ਬਾਰੇ ਕਵੀ ਕਾਦਰਯਾਰ ਨੇ ਲਿਖਿਆ ਹੈ

ਉਹਦੀ ਰਫਤਾਰ ਸੋਹਣੀ ਗੁਫਤਾਰ ਸੋਹਣੀ ਦਸਤਾਰ ਸੋਹਣੀ
ਕੀ ਕਹੀਏ ਕੁਝ ਨਹੀਂ ਕਹਿਣ ਵਾਲਾ
ਕਾਦਰਯਾਰ ਜੱਗ ਤੇ ਨਾਮ ਰੋਸ਼ਨ
ਸ਼ਾਮ ਸਿੰਘ ਅਟਾਰੀ ਦੇ ਰਹਿਣ ਵਾਲਾ

ਮਹਾਰਾਣੀ ਜਿੰਦ ਕੌਰ ਨੇ ਇਕ ਚਿੱਠੀ ਸ੍ਰ ਸ਼ਾਮ ਸਿੰਘ ਨੂੰ ਜਿਵੇਂ ਲਿਖੀ ਇਵੇਂ ਬਿਆਨ ਕੀਤਾ ਜਾ ਰਿਹਾ ਹੈ:

## (ਦਵੱਈਆ ਛੰਦ)

1.

ਸ਼ਾਮ ਸਿੰਘ ਸਰਦਾਰ ਨੂੰ ਚਿੱਠੀ ਲਿਖ ਪਾਈ ਜਿੰਦਾ ਰਾਣੀ
ਸਿੱਖ ਕੌਮ ਦੀਆਂ ਆਸਾਂ ਉੱਤੇ ਫਿਰ ਚੱਲਿਆ ਅੱਜ ਪਾਣੀ
ਬੇੜੀ ਸਿੱਖ ਰਾਜ ਦੀ ਡੁਬਦੀ ਦਿਸਦਾ ਨਹੀਂ ਕਿਨਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

2.

ਫੇਰੂ ਤੇ ਮੁਦਕੀ ਵਿਚ ਡੱਟ ਕੇ ਬੜੀ ਲੜਾਈ ਹੋਈ
ਤੇਜਾ ਸਿੰਘ ਤੇ ਲਾਲ ਦੋਵੇਂ ਬਣ ਗਏ ਦੇਸ਼ ਧਰੋਈ
ਦੱਸਿਆ ਮੈਨੂੰ ਸੂਹੀਏ ਆ ਕੇ ਹਾਲ ਖੋਹਲ ਕੇ ਸਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

3.

ਸ਼ੇਰ ਦੇ ਦਰਵਾਜੇ ਅੱਗੇ ਗਿੱਦੜ ਜੱਲੀਆਂ ਪੌਂਦੇ
ਉਲਟੀ ਵਾੜ ਖੇਤ ਨੂੰ ਖਾਵੇ ਰਾਖੇ ਘਰ ਲੁਟਵਾਉਂਦੇ
ਅੱਜ ਦਾ ਵੇਲਾ ਲੰਘਿਆ ਹੱਥ ਆਉਣਾ ਨਹੀਂ ਦੁਬਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ



4.

ਲੱਖਾਂ ਜਾਨਾਂ ਲਾ ਕੇ ਮਰਦਾਂ ਲਈ ਜੋ ਤੁਸਾਂ ਅਜ਼ਾਦੀ
ਵਤਨ ਧਰੋਈ ਰਲ ਗੋਰੇ ਨਾਲ ਕਰੀ ਜਾਣ ਬਰਬਾਦੀ
ਲਹਿੰਦੀ ਪੱਗ ਰਣਜੀਤ ਦੀ ਦਿਸਦੀ ਰੱਖ ਲੈ ਕਰਕੇ ਚਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

5.

ਅਜੇ ਤਾਂ ਕੰਵਰ ਦਲੀਪ ਵਿਚਾਰਾਂ ਅਸਲੋਂ ਦਿਸੇ ਨਿਆਣਾ
ਕਿਸ ਨੂੰ ਭੇਜਾਂ ਰੋਕਣ ਬਦਲੇ ਚੜਿਆ ਜੁਲਮੀ ਧਾਣਾ
ਹਾਰ ਦੇ ਤਾਹਨੇ ਅੱਜ ਜਿੰਦਾਂ ਨੂੰ ਮਾਰ ਰਿਹਾ ਜੱਗ ਸਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

6.

ਨ ਨਲਵਾ ਨਾ ਅੱਜ ਰਹਿ ਗਿਆ ਫੂਲਾ ਸਿੰਘ ਅਕਾਲੀ
ਸਮੇਂ ਤੋਂ ਪਹਿਲਾਂ ਖਾ ਲਿਆ ਮੌਤ ਨੇ ਸਿੱਖ ਰਾਜ ਦਾ ਵਾਲੀ
ਹੁੰਦਾ ਅੱਜ ਰਣਜੀਤ ਜਿਊਂਦਾ ਚੜਦਾ ਮਾਰ ਨਗਾਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

7.

ਇਕੋ ਇਕ ਜਰਨੈਲ ਜਗਤ ਵਿਚ ਦਿਸਦਾ ਸ਼ੇਰ ਅਟਾਰੀ
ਖਾ ਕੇ ਕਸਮ ਪੰਜਾਬ ਦੀ ਮਰਦਾ ਚੜ ਪਊ ਖਾਂ ਇਕ ਵਾਰੀ
ਸ਼ਹੀਦਾਂ ਦੀ ਵਸਤੀ ਦਾ ਸੁਣਿਆ ਸਿਰ ਤੋਂ ਪਰੇ ਦੁਆਰਾ
ਦੇਸ਼ ਤੇਰੇ ਨੂੰ ਖਤਰਾ ਹੋ ਗਿਆ ਸ਼ਾਮ ਸਿੰਘ ਸਰਦਾਰਾ

ਇਹ ਚਿੱਠੀ ਭਾਈ ਵਰਿਆਮ ਸਿੰਘ ਘੋੜ ਸਵਾਰ ਨੇ ਅਟਾਰੀ ਪਹੁੰਚਾਈ। ਜਦੋਂ ਚਿੱਠੀ ਨੂੰ ਸ਼ਾਮ ਸਿੰਘ ਅਟਾਰੀ ਨੇ ਪੜਿਆ ਤਾਂ ਉਸਦੇ ਡੋਲੇ ਫਰਕੇ ਉਸਨੇ ਆਪਣੇ ਆਲ ਦੁਆਲੇ ਦੇ ਪਿੰਡਾਂ ਵਿਚ ਕੁੱਦ ਕੇ ਸਿੱਖਾਂ ਸਿਪਾਹੀਆਂ ਨੂੰ ਇਕੱਠਿਆਂ ਕਰਕੇ ਸਭਰਾਵਾਂ ਦੇ ਮੈਦਾਨ ਵੱਲ ਤਿਆਰੀ ਕਰ ਲਈ।

ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗਲ ਵਿਚ ਪੱਲਾ ਪਾ ਕੇ ਜੋ ਪ੍ਰਣ ਸ਼ਾਮ ਸਿੰਘ ਅਟਾਰੀ ਨੇ ਕੀਤਾ ਇਉਂ ਬਿਆਨ ਕੀਤਾ ਜਾ ਰਿਹਾ ਹੈ:

1.

ਕਰਾਂ ਪ੍ਰਣ ਜੋ ਦਾਤਾ ਦਰ ਤੇਰੇ ਹੱਸ ਸਿਰ ਨਾਲ ਤੋੜ ਨਿਭਾ ਜਾਵਾਂ
ਜਾਂ ਜਿੱਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ

2.

ਗਲ ਪੱਲਾ ਪਾ ਗੁਰੂ ਗ੍ਰੰਥ ਅੱਗੇ ਤਿਉਂ ਸ਼ਾਮ ਸਿੰਘ ਅਰਦਾਸ ਕਰੀ
ਅੱਜ ਭੀੜ ਬਣੀ ਹੈ ਦੇਸ਼ ਉੱਤੇ ਅੰਗ ਸੰਗ ਹੋ ਕਾਰਜ ਰਾਸ ਕਰੀ
ਮੈਂ ਚੱਲਿਆਂ ਹਾਂ ਰਣ ਖੇਤ ਵੱਲੇ ਨਾ ਪੈਰ ਪਿਛੇ ਪਰਤਾ ਜਾਵਾਂ
ਜਾਂ ਜਿੱਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ

3.

ਕਈਆਂ ਸਦੀਆਂ ਸਾਡੇ ਵੱਡਿਆਂ ਨੇ ਲੱਖਾਂ ਸਿਰ ਜਿਸ ਲਈ ਵਾਰੇ ਨੇ
ਅੱਜ ਸ਼ਾਹੀ ਤਖਤ ਲਾਹੌਰ ਵਾਲੇ ਮੈਨੂੰ ਹਿਲਦੇ ਦਿਸਣ ਮੀਨਾਰੇ ਨੇ
ਤੇਰੇ ਝੂਲਦੇ ਰਹਿਣ ਨਿਸ਼ਾਨ ਸਦਾ ਰੰਗ ਖੂਨ ਦੇ ਨਾਲ ਝੁਲਾ ਜਾਵਾਂ
ਜਾਂ ਜਿੱਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ

4.

ਜਿਸ ਰਾਜ ਲਈ ਨਲੂਏ ਵਰਗਿਆਂ ਨੇ ਵੱਧ ਵੱਧ ਕੇ ਤੇਗਾਂ ਵਾਹੀਆਂ ਨੇ
ਫੂਲਾ ਸਿੰਘ ਐਸੇ ਮਰਦਾਂ ਨੇ ਸਿਰ ਧੜ ਦੀਆਂ ਬਾਜ਼ੀਆਂ ਲਾਈਆਂ ਨੇ
ਮੈਂ ਸਾਥੀ ਐਸੇ ਮਰਦਾਂ ਦਾ ਜਾਂਦੀ ਵਾਰ ਦੇ ਹੱਥ ਵਿਖਾ ਜਾਵਾਂ
ਜਾਂ ਜਿਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ

5.

ਜੋ ਬਾਜੀ ਫੇਰੂ ਮੁਦਕੀ ਦੀ ਜਾ ਰਣ ਵਿਚ ਸਿਰੋਂ ਉਤਾਰ ਲਵਾਂ
ਢਾਹ ਢਾਹ ਕੇ ਗੀਦਿਆਂ ਪਿਲਿਆਂ ਨੂੰ ਫੜ ਫੜ ਕੇ ਜਾਨੋਂ ਮਾਰ ਲਵਾਂ
ਕੱਢ ਚੰਦਕਾਂ ਆਪਣੀ ਚੰਡੀ ਦੇ ਦੁਸ਼ਮਣ ਦੇ ਸਿਰ ਚਮਕਾ ਜਾਵਾਂ
ਜਾਂ ਜਿੱਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ



6.

ਬੇਸ਼ੱਕ ਦੀ ਰਹੀ ਜਵਾਨੀ ਨਾ ਸਿਰ ਆ ਗਈ ਬਿਰਧ ਅਵੱਸਥਾ ਏ
ਸੁਣਿਆ ਮੈਂ ਤੇਰੀ ਮੰਜ਼ਿਲ ਦਾ ਦੁਨੀਆਂ ਤੋਂ ਵੱਖਰਾ ਰਸਤਾ ਏ
ਹੁੰਦੇ ਗੁਰਮੁਖ ਬੁੱਢੇ ਕਦੇ ਨਹੀਂ ਗੱਲ ਜੱਗ ਵਿਚ ਫੇਰ ਦੁਹਰਾ ਜਾਵਾਂ
ਜਾਂ ਜਿੱਤ ਕੇ ਮੁੜਾਂ ਮੈਦਾਨ ਵਿਚੋਂ ਜਾਂ ਹੱਸ ਸ਼ਹੀਦੀ ਪਾ ਜਾਵਾਂ

7.

ਦਸ ਸਤਿਗੁਰ ਪਹਿਲਾਂ ਸਿਮਰਨ ਦੇ ਕਰ ਚੁਣ ਲੈ ਬਾਦ ਸ਼ਹੀਦਾਂ ਨੂੰ
ਲਿਖ ਸਾਕੇ ਅਮਰ ਸ਼ਹੀਦਾਂ ਦੇ ਕਹਿ ਭਗਵਾਨ ਮੇਜਰ ਗਾ ਜਾਵਾਂ
ਯਾਦ ਰੱਖੇ ਇਕ ਕਈਆਂ ਮੁਹਿੰਗਾਂ ਤੇ ਸ਼ਾਮ ਸਿੰਘ ਚੜ ਕੇ ਗਏ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਦੇ ਕਿਲ੍ਹੇ ਤੇ ਅਕਾਲ ਤਖਤ ਸਾਹਿਬ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਦੇ ਸਹਿਯੋਗ ਨਾਲ ਹਮਲਾ ਕੀਤਾ ਇਸ ਦੌਰਾਨ ਜਦੋਂ ਕਿਲ੍ਹੇ ਦੀ ਕੰਧ ਵਿਚ ਪਾੜ ਪੈ ਗਿਆ ਤਾਂ ਸਭ ਤੋਂ ਪਹਿਲਾਂ ਬਹਾਦਰ ਸ੍ਰ ਸ਼ਾਮ ਸਿੰਘ ਅਟਾਰੀ ਅੱਗੇ ਵੱਧ ਕੇ ਦੁਸ਼ਮਣਾਂ ਨਾਲ ਲੜਿਆ। ਕਸ਼ਮੀਰ ਦੀ ਲੜਾਈ ਵਿਚ ਸ੍ਰ ਸ਼ਾਮ ਸਿੰਘ ਅਟਾਰੀ ਨੇ ਬਹੁਤ ਬਹਾਦਰੀ ਵਿਖਾਈ। ਇਸ ਬਹਾਦਰੀ ਤੋਂ ਖੁਸ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਸ੍ਰ ਸ਼ਾਮ ਸਿੰਘ ਅਟਾਰੀ ਨੂੰ ਹੀਰਿਆਂ ਜੜੀ ਕਲਮ ਇਨਾਮ ਵਜੋਂ ਦਿੱਤੀ। ਫ਼ੌਜ ਵਿਚ ਉਚਾ ਅਹੁਦਾ ਹੋਣ ਦੇ ਬਾਵਜੂਦ ਵੀ ਆਪ ਸਦਾ ਖ਼ਾਲਸਾ ਪੰਥ ਦੇ ਵਫ਼ਾਦਾਰ ਸਿਪਾਹੀ ਵਜੋਂ ਵਿਚਰਦੇ। ਬਾਣੀ ਬਾਣੇ ਵਿਚ ਸਦਾ ਪਰਿਪੱਕ ਰਹਿੰਦੇ। ਸੁੰਦਰ ਖੁਲਾ ਦਾਹੜਾ, ਆਪ ਦੇ ਲੰਮੇ ਕੱਦ ਦੀ ਹੋਰ ਸ਼ੋਭਾ ਵਧਾਉਂਦਾ। ਆਪ ਹਰ ਵਕਤ ਗੁਰੂ ਨੂੰ ਯਾਦ ਰੱਖਦੇ ਸਨ। ਆਪ ਨੇ ਆਪਣੀ ਲੜਕੀ ਨਾਨਕੀ ਦਾ ਆਨੰਦ ਕਾਰਜ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਰ ਨੌ ਨਿਹਾਲ ਸਿੰਘ ਨਾਲ ਕੀਤਾ। ਇਸ ਮੌਕੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਅਤੇ ਸ਼ਾਮ ਸਿੰਘ ਅਟਾਰੀ ਵੱਲੋਂ ਗਰੀਬ ਲੋਕਾਂ ਨੂੰ ਖੁਲੇ ਦਿਲ ਨਾਲ ਦਾਨ ਦਿੱਤਾ। ਇਸ ਤੋਂ ਬਾਅਦ ਆਪ ਦੀ ਸਿੱਖ ਦਰਬਾਰ ਦੇ ਨਾਲ ਹੋਰ ਨੇੜਤਾ ਵੱਧ ਗਈ। ਅੱਜ ਸਿੱਖ ਰਾਜ ਲਈ ਅਰਦਾਸ ਕਰਕੇ ਜਦੋਂ ਅਟਾਰੀ ਤੋਂ ਤੁਰਨ ਲੱਗੇ ਤਾਂ ਸ੍ਰ ਸ਼ਾਮ ਸਿੰਘ ਅਟਾਰੀ ਦੀ ਜੀਵਨ ਸਾਥਣ ਦੇਸਾਂ ਨੇ ਪੁਛਿਆ। ਸਰਦਾਰ ਇਸ ਮੁਹਿੰਮ ਵਿਚੋਂ ਕਦੋਂ ਵਾਪਸ ਆਉਗੇ? ਸ੍ਰ ਸ਼ਾਮ ਸਿੰਘ ਨੇ ਜੋ ਜਵਾਬ ਦਿੱਤਾ ਇਨਾਂ ਲਾਈਨਾਂ ਵਿਚ ਬਿਆਨ ਕੀਤਾ ਜਾ ਰਿਹਾ ਹੈ:

ਰਾਣੀ ਫੜ ਕੇ ਵਾਗਾਂ ਬੋਲਦੀ ਕੁਝ ਦਸ ਜਾ ਜਾਂਦੀ ਵੇਰ ਤੂੰ
ਜੋ ਚੱਲਿਆਂ ਏ ਸਾਂਈਆ ਸਿਰ ਦਿਆ ਦਸ ਕਦੋਂ ਮਿਲੇਗਾ ਫੇਰ ਤੂੰ

ਸ਼ਾਮ ਸਿੰਘ

ਸਭ ਸਾਥੀ ਜਾਪਣ ਟੁੱਟੀਆਂ ਮੁੜ ਹੋਣਾ ਕਦੇ ਮਿਲਾਪ ਨਾ
ਗੱਲ ਸੁਣ ਲੈ ਨੀ ਦੇਸਾ ਰਾਣੀਏ ਮਿਲਣੇ ਦੀ ਰੱਖੀ ਝਾਕ ਨਾ

1.

ਲਾ ਧੌਂਸੇ ਚੋਟਾਂ ਜੰਗਾਂ ਨੂੰ ਜਦੋਂ ਅਣਖੀ ਯੋਧਾ ਚੱਲਿਆ
ਉਸ ਵਤਨ ਪੁਜਾਰੀ ਸ਼ੇਰ ਦਾ ਛੀਹਣੀ ਆ ਅੱਗਾ ਮੱਲਿਆ
ਚੰਦ ਬਿਨਾਂ ਚਕੋਰੀ ਤਰਸਦੀ ਪਾ ਚੱਲਿਆ ਕਿਧਰ ਹਨੇਰ ਤੂੰ
ਜੇ ਚੱਲਿਆਂ ਦੇ ਸਾਂਈਆ ਸਿਰ ਦਿਆ ਦਸ ਕਦੋਂ ਮਿਲੇਗਾ ਫੇਰ ਤੂੰ

2.

ਫੇਰੂ ਤੇ ਮੁਦਕੀ ਹਾਰਦੇ ਮੇਰੇ ਪਏ ਕਲੇਜੇ ਛੇਕ ਨੀ
ਸ਼ੇਰਾਂ ਦੇ ਘੁਰਨੇ ਵੱਲ ਨੂੰ ਅੱਜ ਗਿਦੜ ਰਹੇ ਨੇ ਵੇਖ ਨੀ
ਮੈਨੂੰ ਸਿੰਘ ਕਿਸੇ ਨੀ ਆਖਣਾ ਜੇ ਤੋੜ ਨਿਭੀ ਅਰਦਾਸ ਨਾ
ਗੱਲ ਸੁਣਾ ਲੈ ਦੇਸਾ ਰਾਣੀਏ ਮਿਲਣੇ ਦੀ ਰੱਖੀ ਝਾਕ ਨਾ

3.

ਅੱਗੇ ਕਈ ਜਿੱਤਾਂ ਜਿੱਤੀਆਂ ਉਦੋਂ ਕੁਝ ਵੇਲੇ ਹੋਰ ਜੀ
ਅੱਜ ਘਰ ਦੀ ਚੰਦਰੀ ਫੁੱਟ ਨੇ ਕਰਤਾ ਹੈ ਘਰ ਕਮਜ਼ੋਰ ਜੀ
ਮੈਨੂੰ ਚਿੰਤਾ ਇਸੇ ਗੱਲ ਦੀ ਉਂਝ ਤਾਂ ਹੈ ਬੜਾ ਦਲੇਰ ਤੂੰ
ਜੇ ਚੱਲਿਆ ਦੇ ਸਾਂਈਆ ਸਿਰ ਦਿਆ ਦਸ ਕਦੋਂ ਮਿਲੇਗਾ ਫੇਰ ਤੂੰ

4.

ਗੁੱਟਾਂ ਤੇ ਗਾਨੇ ਬੰਨ੍ਹ ਕੇ ਮੇਰੇ ਸਾਥੀ ਰਹੇ ਉਡੀਕ ਨੀ
ਦੁੱਧ ਚੁੰਘ ਕੇ ਛੀਹਣੀ ਮਾਂ ਦਾ ਕਦੇ ਮਰਦ ਨਾ ਲਾਉਂਦੇ ਲੀਕ ਨੀ
ਬੇਸ਼ਕ ਦੀ ਪੈ ਜਾਣ ਪਿੰਜਰੇ ਵਿਚ ਕਦੇ ਸ਼ੇਰਾਂ ਖਾਦੇ ਘਾਹ ਨਾ
ਗੱਲ ਸੁਣ ਲੈ ਦੇਸਾ ਰਾਣੀਏ ਮਿਲਣੇ ਦੀ ਰੱਖੀ ਝਾਕ ਨਾ

5.

ਦਿਲ ਦਰਦ ਵਿਛੋੜੇ ਵਾਲੀਆਂ ਮੇਰੇ ਦਿਲ ਵਿਚ ਤਾਘਾਂ ਉਠੀਆਂ
ਸਿੱਖ ਰਾਜ ਖੇਡ ਸਤਰੰਜ ਦੀ ਜੇ ਪੈ ਗਈਆਂ ਨਰਦਾਂ ਪੁੱਠੀਆਂ



ਦੇ ਜਾ ਨਿਸ਼ਾਨੀ ਆਖਰੀ ਦੇਸਾਂ ਤੇ ਕਰਕੇ ਮੇਹਰ ਤੂੰ
ਜੇ ਚੱਲਿਆ ਦੇ ਸਾਂਈਆ ਸਿਰ ਦਿਆ ਦਸ ਕਦੋਂ ਮਿਲੇਗਾ ਫੇਰ ਤੂੰ

6.

ਲਾਹ ਤੇਗੋਂ ਝੱਟ ਮਿਆਨ ਨੂੰ ਦੇਸਾਂ ਦੇ ਹੱਥ ਫੜਾ ਦਿੱਤਾ
ਇਹ ਯਾਦ ਜਿਊਂਦੇ ਜਰਨੈਲ ਦੀ ਹੱਸ ਮੁਖ ਵਿਚੋਂ ਫੁਰਮਾ ਦਿੱਤਾ
ਹੋ ਜਾਵਾਂ ਸੁਰਖਰੂ ਜੰਗ ਚੋਂ ਜੇ ਨਿਭਜੇ ਪ੍ਰਾਣ ਸੁਆਸ ਨਾ
ਗੱਲ ਸੁਣ ਲੈ ਦੇਸਾਂ ਰਾਣੀਏ ਮਿਲਣੇ ਦੀ ਰੱਖੀ ਝਾਕ ਨਾ

ਸਰਦਾਰਨੀ ਇਸ ਜੰਗ ਵਿਚ ਅਟਾਰੀ ਤੋਂ ਅਰਦਾਸ ਕਰਕੇ ਚੱਲਿਆ ਹਾਂ ਜੇ ਲੜਾਈ ਜਿੱਤੀ ਤਾਂ ਵਾਪਸ ਆਵਗਾਂ ਨਹੀਂ ਤਾਂ ਰਣ ਵਿਚ ਸ਼ਹੀਦ ਹੋ ਜਾਵਗਾਂ।

ਫਰਵਰੀ 1846 ਨੂੰ ਸ੍ਰ ਸਭਰਾਵਾਂ ਦੇ ਮੈਦਾਨ ਵਿਚ ਪੁੱਜਾ। ਗੱਦਾਰ ਲੋਕ ਤੇਜਾ ਸਿੰਘ ਤੇ ਲਾਲ ਸਿੰਘ ਪਹਿਲਾਂ ਹੀ ਸਭਰਾਵਾਂ ਦੇ ਮੈਦਾਨ ਵਿਚ ਸਨ। 10 ਫਰਵਰੀ ਨੂੰ ਸੂਰਜ ਚੜ੍ਹਦਿਆਂ ਹੀ ਅੰਗਰੇਜਾਂ ਨਾਲ ਲੜਾਈ ਆਰੰਭ ਹੋਈ। ਸਿੱਖ ਫ਼ੌਜ ਸ੍ਰ ਸ਼ਾਮ ਸਿੰਘ ਅਟਾਰੀ ਦੇ ਨਾਲ ਹੋ ਕਰਕੇ ਬਹੁਤ ਬਹਾਦਰੀ ਨਾਲ ਲੜੀ। ਸਿੱਖ ਫ਼ੌਜਾਂ ਸ੍ਰ ਸ਼ਾਮ ਸਿੰਘ ਅਟਾਰੀ ਦੇ ਲਲਕਾਰੇ ਨਾਲ ਇੰਨੀਆਂ ਅੱਗੇ ਵਧੀਆਂ ਕਿ ਇਹਨਾਂ ਬਹਾਦਰਾਂ ਨੇ ਚਿੱਟੀ ਚਮੜੀ ਵਾਲੇ ਗੋਰਿਆਂ ਦੇ ਮੋਰਚੇ ਮੱਲ ਲਏ। ਇਸ ਲੜਾਈ ਦਾ ਜ਼ਿਕਰ 'ਸ਼ਾਹ ਮੁਹੰਮਦਾ' ਨੇ ਕੀਤਾ ਹੈ।

ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ ਨੇ
ਬੰਨ ਸ਼ਸਤਰੀ ਜੋੜ ਵਿਛੋੜ ਸੁਟੇ
ਸ਼ਾਹ ਮੁਹੰਮਦ ਸਿੱਖਾਂ ਨੇ ਗੋਰਿਆਂ ਦੇ
ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ
ਸ਼ਾਹ ਮੁਹੰਮਦ ਸਿੱਖਾਂ ਨੇ ਗੋਰਿਆਂ ਦੇ
ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ

ਗੱਦਾਰ ਲੋਕਾਂ ਨੂੰ ਸਿੱਖਾਂ ਦੀ ਇਹ ਬਹਾਦਰੀ ਤੇ ਲੜਾਈ ਵਿਚ ਹੋ ਰਹੀ ਜਿੱਤ ਚੰਗੀ ਨਾ ਲੱਗੀ। ਤੇਜਾ ਸਿੰਘ ਮਿਸ਼ਰ ਲਾਲ ਸਿੰਘ ਬ੍ਰਾਹਮਣ ਗੱਦਾਰਾਂ ਨੇ ਸਿੱਖ ਫ਼ੌਜ ਦਾ ਅਸਲਾ ਬਾਰੂਦ ਬੰਦ ਕਰ ਦਿੱਤਾ ਤੇ ਸਤਲੁਜ ਦਰਿਆ ਦੇ ਕੰਢੇ ਬਣਿਆ ਪੁਲ ਤੋੜ ਦਿੱਤਾ। ਜਦੋਂ ਸ੍ਰ ਸ਼ਾਮ ਸਿੰਘ ਨੂੰ ਗੱਦਾਰਾਂ ਦੀ ਇਸ ਕਰਤੂਤ ਦਾ ਪਤਾ ਲੱਗਾ ਤਾਂ ਸ੍ਰ ਅਟਾਰੀ ਨੇ ਸਿੱਖ ਸਿਪਾਹੀਆਂ ਨੂੰ ਲਲਕਾਰ ਕੇ ਕਿਹਾ: ਦਸਮੇਸ਼ ਪਿਤਾ ਜੀ ਦਾ ਫ਼ੁਰਮਾਣ ਹੈ। ਕਿ ਜਦੋਂ ਸਾਰੇ ਹੀ ਹੀਲੇ ਮੁਕ ਜਾਣ ਤਾਂ ਦਸਮੇਸ਼ ਮਹਾਰਾਜ ਦੀ ਬਖਸ਼ੀ ਹੋਈ ਸ੍ਰੀ ਸਾਹਿਬ ਸਿੱਖਾਂ ਦੀ ਰੱਖਿਆ ਕਰੇਗੀ। ਤਲਵਾਰਾਂ ਧੂਹ ਲਉ ਜੇ ਅਸਲਾ ਬਾਰੂਦ ਨਹੀਂ ਆਉਂਦਾ ਤਾਂ ਆਪਾ ਕਾਇਰਾਂ ਵਾਂਗ

ਮੈਦਾਨ ਨਹੀਂ ਛੱਡਣਾ ਆਪਣੀ ਜ਼ਿੰਦਗੀ ਦੀ ਆਖਰੀ ਲੜਾਈ ਸ੍ਰ ਸ਼ਾਮ ਸਿੰਘ ਨੇ ਸਾਥੀਆਂ ਸਮੇਤ ਜਿਵੇਂ ਲੜੀ। ਇਵੇਂ ਬਿਆਨ ਕੀਤਾ ਜਾ ਰਿਹਾ ਹੈ।

## (ਡੋਲੀ ਛੰਦ)

1.

ਖੜਾ ਫ਼ੌਜ ਤਾਂਈ ਯੋਧਾ ਲਲਕਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

2.

ਜੁਟੇ ਰਣ ਜੋ ਜਵਾਨ ਦੋਵਾਂ ਧਿਰਾਂ ਦੇ
ਲੱਗੇ ਮੌਤ ਨੂੰ ਬਿਆਨ ਦੇਣ ਸਿਰਾਂ ਦੇ
ਖਾਰ ਰੱਖਦੇ ਸੀ ਦਿਲਾਂ ਵਿਚ ਚਿਰਾਂ ਦੇ
ਲੱਗੇ ਫੈਸਲੇ ਕਰਨ ਜਿਤ ਹਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

3.

ਚਿੱਟਾ ਬਾਣਾ ਤੇ ਚਿੱਟਾ ਘੋੜਾ ਸ਼ੇਰ ਦਾ
ਵੱਧ ਵੱਧ ਕੇ ਉਹ ਵੈਰੀਆਂ ਨੂੰ ਘੇਰਦਾ
ਰੰਗ ਲਾਲ ਸੂਹਾ ਭਖਦਾ ਦਲੇਰ ਦਾ
ਜੈਸੇ ਟਹਿਕੇ ਫੁਲ ਖਿੜਿਆ ਅਨਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

4.

ਤੋਪਾਂ ਚੱਲਣ ਤੋਂ ਹੋ ਗਈਆਂ ਨਕਾਰੀਆਂ
ਬੰਦ ਪਈਆਂ ਸੀ ਬਾਰੂਦ ਬਿਨਾਂ ਸਾਰੀਆਂ
ਤੇਜਾ ਸਿੰਘ ਲਾਲੂ ਕਰ ਗਏ ਗੱਦਾਰੀਆਂ
ਪੱਖ ਪਾਲ ਗਏ ਉਹ ਗੋਰੀ ਸਰਕਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ



5.

ਗੱਲ ਆ ਗਈ ਜਦੋਂ ਮੇਰੀ ਤਲਵਾਰ ਤੇ
ਸਾਰੀ ਜ਼ਿੰਮੇਵਾਰੀ ਪੈ ਗਈ ਸਰਦਾਰ ਤੇ
ਸਾਥੀ ਆਪਣੇ ਵੀ ਉਸਨੇ ਵੰਗਾਰ ਤੇ
ਯੁੱਧ ਹੋਇਆ ਉਥੇ ਬਹੁਤ ਤਲਵਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

6.

ਭਾਵੇਂ ਗੋਰਿਆਂ ਦੀਆਂ ਤੋਪਾਂ ਰਹੀਆਂ ਚੱਲ ਸੀ
ਗੋਲੀ ਪਈ ਪਾਉਂਦੀ ਅੱਗੋਂ ਤਰਥੱਲ ਸੀ
ਬੰਬ ਡਿਗਦੇ ਧਰਤੀ ਰਹੀ ਹਲ ਸੀ
ਦਿਨੇ ਹੋ ਗਿਆ ਹਨੇਰ ਧੂਏਂ ਧਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

7.

ਚੰਡੀ ਰੋਹ ਦੇ ਵਿਚ ਐਸੀ ਉਥੇ ਖੜਕੀ
ਆਣ ਕਈਆਂ ਦੇ ਸਿਰਾਂ ਤੇ ਮੌਤ ਕੜਕੀ
ਛਾਤੀ ਗੋਰਿਆਂ ਦੀ ਆਣ ਉਦੋਂ ਧੜਕੀ
ਯਾਰ ਛੱਡ ਤੁਰੇ ਸਾਥ ਉਥੇ ਥਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

8.

ਵੱਜ ਗੋਲੀਆਂ ਉਹ ਹੋਇਆ ਲੀਰੋ ਲੀਰ ਜੀ
ਗਿਆ ਖੂਨ ਵਿਚ ਰੰਗਿਆ ਸਰੀਰ ਜੀ
ਡਿੱਗਾ ਸੂਰਮਾ ਧਰਤੀ ਤੇ ਅਖੀਰ ਜੀ
ਥੰਮ੍ਹ ਢਹਿ ਪਿਆ ਸਿੱਖ ਰਾਜ ਦੇ ਮੀਨਾਰ ਦਾ
ਬੁੱਢੇ ਵਾਰੇ ਸ਼ੇਰ ਸੂਰਮਾ ਤੇਗਾਂ ਵੱਧ ਵਦਰਣ ਵਿਚ ਮਾਰਦਾ

10 ਫਰਵਰੀ 1846 ਦਾ ਸੂਰਜ ਡੁੱਬਣ ਵਾਲਾ ਸੀ ਜਦੋਂ ਸਿੱਖ ਰਾਜ ਦਾ ਆਖਰੀ ਥੰਮ ਦੁਸ਼ਮਣਾਂ ਦੀਆਂ ਸੱਤ ਗੋਲੀਆਂ ਛਾਤੀ ਵਿਚ ਖਾ ਕੇ ਧਰਤੀ ਤੇ ਡਿੱਗ ਸ਼ਹੀਦੀ ਪ੍ਰਾਪਤ ਕਰ

ਗਿਆ। ਸ਼ਾਹ ਮੁਹੰਮਦ ਇਕ ਸਰਕਾਰ ਬਾਝੋਂ ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਜੀ। ਗੱਦਾਰ ਲੋਕਾਂ ਦੀਆਂ ਕਰਤੂਤ ਸਦਕਾਂ ਹੀ ਸਾਡਾ ਪੰਜਾਬ ਦੇਸ਼ ਅਤੇ ਖ਼ਾਲਸਾ ਪੰਥ ਗ਼ੁਲਾਮ ਹੋਇਆ।

***



# ਪ੍ਰਸੰਗ ਬੱਬਰ ਅਕਾਲੀ (ਧੰਨਾ ਸਿੰਘ ਜੀ)

ਪੰਜਾਬ ਦੇ ਇਤਿਹਾਸ ਵਿਚ ਬੱਬਰ ਅਕਾਲੀ ਲਹਿਰ ਖ਼ਾਸ ਮਹਾਨਤਾ ਰੱਖਦੀ ਹੈ। 1921 ਦੁਆਬੇ ਵਿਚ ਬੱਬਰ ਅਕਾਲੀ ਲਹਿਰ ਦੇ ਕੁਝ ਕੁ ਚਿੰਨ ਪ੍ਰਗਟ ਹੋਏ ਸਨ। 1922-23 ਵਿਚ ਇਸ ਦਾ ਉਭਾਰ ਸਿਖਰ ਤੇ ਸੀ। ਇਸਦੇ ਚੱਕਰਵਰਤੀ ਜੱਥੇ ਸ਼ਸਤਰ ਸਜਾ ਕੇ ਦੁਆਬੇ ਦੇ ਪਿੰਡਾਂ ਵਿਚ ਨਿਧੜਕ ਫਿਰਦੇ ਸਨ। ਹਕੂਮਤ ਵਿਰੁੱਧ ਖੁੱਲ੍ਹਾ ਪ੍ਰਚਾਰ ਕਰਦੇ ਸਨ। ਸਰਕਾਰ ਦੇ ਝੋਲੀ ਚੁੱਕ ਮੁਖਬਰਾਂ ਅਤੇ ਦੇਸ਼ ਭਗਤਾਂ ਤੇ ਸ਼ਾਂਤਮਈ ਅਕਾਲੀਆਂ ਦੇ ਵਿਰੁੱਧ ਰੋਪਟਾਂ ਤੇ ਝੂਠੀਆਂ ਗਵਾਹੀਆਂ ਦੇਣ ਵਾਲਿਆਂ ਨੂੰ ਚਣੌਤੀਆਂ ਦਿੱਤੀਆਂ ਜਾਂਦੀਆਂ ਸਨ ਕਿ ਜੇ ਉਹ ਆਪਣੀਆਂ ਕਾਲੀਆਂ ਕਰਤੂਤਾਂ ਤੋਂ ਨਾ ਟਲੇ ਤਾਂ ਉਨ੍ਹਾਂ ਨੂੰ ਸੋਧਿਆ ਜਾਵਗੇ। ਕਈਆਂ ਨੂੰ ਕਤਲ ਵੀ ਕੀਤਾ ਗਿਆ ਸੀ। ਸਰਕਾਰ ਦੀ ਮਦਦ ਕਰਨ ਦਾ ਕੋਈ ਹੀਆ ਨਹੀਂ ਕਰਦਾ ਸੀ। ਹਕੂਮਤ ਘਬਰਾ ਗਈ ਸੀ। ਕਿਉਂਕਿ ਦੁਆਬੇ ਵਿਚ ਉਸਦੇ ਕਾਨੂੰਨ ਤੇ ਪ੍ਰਬੰਧ ਦਾ ਰੋਹਬਦਾਬ ਖ਼ਤਮ ਹੋ ਰਿਹਾ ਸੀ ਲੋਕੀ ਗੱਲਾਂ ਕਰਦੇ ਸੀ ਕਿ ਅੰਗਰੇਜੀ ਹਕੂਮਤ ਹੁਣ ਕੁਝ ਦਿਨਾਂ ਦੀ ਪ੍ਰਾਹਣੀ ਹੈ। ਪਿੰਡ ਬਹਿਬਲਪੁਰ ਨੂੰ ਮਾਣ ਹੈ ਕਿ ਉਸਨੇ ਧੰਨਾ ਸਿੰਘ ਨਿਡਰ, ਦਲੇਰ, ਹਠੀਆ ਤੇ ਕੁਰਬਾਨੀਆਂ ਵਾਲਾ ਪੁੱਤਰ ਸ਼ੇਰ ਪੈਦਾ ਕੀਤਾ। ਪਰ ਜਿਥੇ ਫੁੱਲ ਉਥੇ ਕੰਡੇ ਵੀ ਹੁੰਦੇ ਹਨ। ਇਸ ਪਿੰਡ ਦਾ ਇਕ ਲੰਬਰਦਾਰ ਹਜਾਰਾ ਸਿੰਘ ਪੁਲਿਸ ਦਾ ਬਦਨਾਮ ਚਾਟੜਾ ਸੀ। ਉਹ ਪੁਲਿਸ ਦਾ ਪਾਤੀਦਾਰ ਹੋਣ ਕਰਕੇ ਕਿਸੇ ਨਾ ਕਿਸੇ ਪਾਸੇ ਪੁਲਿਸ ਨੂੰ ਚੜ੍ਹਾਈ ਰੱਖਦਾ ਸੀ। ਉਸਨੂੰ ਕਿਸੇ ਨੇ ਆਪਣੇ ਨਾਲ ਕੰਮ ਲਿਜਾਣਾ ਹੁੰਦਾ ਤਾਂ ਉਹ ਰੱਬ ਕੇ ਵੱਢੀ ਲੈਂਦਾ। ਇਕ ਦਿਨ ਮਾਹਲਪੁਰ ਦੇ ਥਾਣੇਦਾਰ ਹਜਾਰਾ ਸਿੰਘ ਲੰਬਰਦਾਰ ਨੂੰ ਸੱਦ ਕੇ ਧੰਨਾ ਸਿੰਘ ਬੱਬਰ ਨੂੰ ਫੜਾਉਣ ਬਾਰੇ ਜਿਵੇਂ ਕਿਹਾ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

(ਸਾਕਾ)

ਆਖਿਆ ਥਾਣੇਦਾਰ ਨੇ ਸੁਣ ਲੰਬਰਦਾਰਾ
ਗੜ੍ਹ ਬੱਬਰਾਂ ਦਾ ਬਣ ਗਿਆ ਤੇਰਾ ਪਿੰਡ ਸਾਰਾ
ਬੱਬਰ ਧੰਨਾ ਸਿੰਘ ਹੈ ਜੋ ਬਹੁਤ ਹਤਿਆਰਾ
ਬੂਟਾ ਸਿੰਘ ਨੂੰ ਮਾਰ ਕੇ ਕਰ ਗਿਆ ਕਿਨਾਰਾ

ਵਫਾਦਾਰ ਅੰਗਰੇਜ਼ ਦਾ ਤੂੰ ਯਾਰ ਹਮਾਰਾ
ਜੇ ਪਕੜਾਵੇਂ ਉਸਨੂੰ ਕੋਈ ਕਰਕੇ ਚਾਰਾ
ਇਨਾਮ ਮਿਲੂ ਮੂੰਹ ਮੰਗਿਆ ਬਣ ਜੁ ਨਜਾਰਾ
ਜਰਨੈਲ ਸਿੰਘਾ ਸੁੱਖ ਲਵੇਗਾ ਪਰਿਵਾਰ ਤੁਮਾਰਾ

ਰਵੇਲ ਸਿੰਘ ਥਾਣੇਦਾਰ ਨੇ ਲਾਲਚ ਦੇ ਕੇ ਹਜਾਰਾ ਸਿੰਘ ਨੂੰ ਆਪਣੇ ਨਾਲ ਮਿਲਾ ਲਿਆ ਕਿਉਂਕਿ ਕਿ ਪੁਲਿਸ ਨੇ ਉਸਨੂੰ ਪੜ੍ਹਾਇਆ ਹੋਇਆ ਸੀ ਕਿ ਜੇ ਉਹ ਇਸ ਗੱਲ ਵਿਚ ਸਫਲ ਹੋ ਜਾਵੇ ਤਾਂ ਉਸਨੂੰ ਬਾਰ ਵਿਚ ਇਕ ਮੁਰੱਬਾ ਨਹਿਰੀ ਭੂ ਇਨਾਮ ਵਿਚ ਮਿਲੇਗੀ। ਉਹ ਧੰਨਾ ਸਿੰਘ ਦੇ ਘਰ ਦਾ ਇਕ ਤਰ੍ਹਾਂ ਨਾਲ ਪਹਿਰਾ ਰੱਖਦਾ ਸੀ। ਅਤੇ ਗੱਜ ਵੱਜ ਕੇ ਕਹਿੰਦਾ ਸੀ ਉਹ ਜਦ ਤੱਕ ਧੰਨਾ ਸਿੰਘ ਨੂੰ ਫੜਾ ਨਹੀਂ ਲੈਂਦਾ ਉਸਨੇ ਰੱਜ ਕੇ ਰੋਟੀ ਨਹੀਂ ਖਾਣੀ। ਉਸ ਵਿਚ ਆਪ ਤਾਂ ਧੰਨਾ ਸਿੰਘ ਨੂੰ ਪੈ ਕੇ ਫੜ੍ਹ ਲੈਣ ਦੀ ਹਿੰਮਤ ਨਹੀਂ ਸੀ। ਪਰ ਜਦੋਂ ਵੀ ਉਸਨੂੰ ਪਤਾ ਲੱਗਦਾ ਕਿ ਧੰਨਾ ਸਿੰਘ ਪਿੰਡ ਆਇਆ ਹੈ ਉਹ ਕਿਸੇ ਨਾ ਕਿਸੇ ਨੂੰ ਮਹਿਲਪੁਰ ਥਾਣੇ ਭੇਜ ਕੇ ਖ਼ਬਰ ਕਰਦਾ। ਫਿਰ ਜਿਸ ਕਿਸੇ ਪਾਸ ਧੰਨਾ ਸਿੰਘ ਠਹਿਰਦਾ ਉਸਦੀ ਪੁਲਿਸ ਪਾਸੋਂ ਬੇਇਜਤੀ ਕਰਵਾਉਂਦਾ। ਦੋ ਤਿੰਨ ਵਾਰੀ ਧੰਨਾ ਸਿੰਘ ਨੇ ਉਸਨੂੰ ਸਮਝਾਇਆ ਕਿ ਉਹ ਇਵੇਂ ਅੱਡੀਆਂ ਚੱਕ ਕੇ ਫਾਹਾ ਨਾ ਲਵੇ ਪਰ ਉਸ ਨੇ ਇਕ ਨਾ ਮੰਨੀ। ਆਖ਼ਰ ਉਸ ਦਾ ਨਾਂ ਵੀ ਬੱਬਰ ਜਥੇ ਦੀ ਕਾਲੀ ਲਿਸਟ ਤੇ ਚੜ ਗਿਆ। ਬੱਬਰ ਅਕਾਲੀਆਂ ਦਾ ਇਕ ਅਸੂਲ ਸੀ ਜਿਸ ਬੰਦੇ ਨੂੰ ਸੋਧਣਾ ਹੁੰਦਾ ਉਸਨੂੰ ਇਕ ਵਾਰੀ ਗਲਤੀਆਂ ਤੋਂ ਬਾਜ ਆਉਣ ਲਈ ਜ਼ਰੂਰ ਕਹਿ ਦਿੰਦੇ। ਇਕ ਦਿਨ ਧੰਨਾ ਸਿੰਘ ਬੱਬਰ ਪਿੰਡ ਆਇਆ ਤੇ ਹਜਾਰਾ ਸਿੰਘ ਨੂੰ ਮਿਲ ਕੇ ਸੁਧਰਨ ਲਈ ਜਿਵੇਂ ਕਿਹਾ ਇਵੇਂ ਪੇਸ਼ ਕੀਤਾ ਜਾ ਰਿਹਾ ਹੈ:

## (ਦਵਈਆ ਛੰਦ)

1.

ਧੰਨਾ ਸਿੰਘ ਕਹਿ ਸੁਣ ਮੁਨਸ਼ੀ ਜੀ ਮੈਂ ਤੈਨੂੰ ਸਮਝਾਵਾਂ
ਤੂੰ ਹੈਂ ਮੇਰੇ ਪਿੰਡ ਦਾ ਬੰਦਾ ਤਰਸ ਤੇਰੇ ਤੇ ਖਾਵਾਂ
ਹਰ ਬੰਦੇ ਨੂੰ ਸੋਚ ਸਮਝ ਕੇ ਕਦਮ ਚਾਹੀਦਾ ਧਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

2.

ਬੀਰ ਬਹਾਦਰ ਬੱਬਰ ਅਕਾਲੀ ਡੱਟ ਗਏ ਗੋਰੇ ਸਾਂਵੇ
ਕੀਤਾ ਪ੍ਰਣ ਨਿਭਾ ਕੇ ਛੱਡਣ ਜਾਨ ਚਲੀ ਜੇ ਭਾਵੇਂ



ਹੋਣੀ ਜਿੱਤ ਅਸਾਂ ਦੀ ਆਖਿਰ ਗੋਰੇ ਪਾਪੀ ਹਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

3.

ਗੋਰਮਿੰਟ ਗੋਰੀ ਤੋਂ ਤੈਨੂੰ ਮਿਲਣਾ ਨਹੀਂ ਮੁੱਰਬਾ
ਇਕ ਵਾਰੀ ਦਾ ਲੰਘਿਆ ਵੇਲਾ ਫਿਰ ਕਦੀ ਨਾ ਲੱਭਾ
ਬੱਬਰਾਂ ਦੇ ਨਾਲ ਮੱਥਾ ਲਾ ਕੇ ਬਹਿਣਾ ਮਿਲਦਾ ਘਰ ਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

4.

ਹਟ ਜਾ ਨਿਤ ਮਾਰਨੋ ਗੇੜੇ ਮਹਿਲਪੁਰੀ ਦੇ ਥਾਣੇ
ਸਾਡੇ ਹੱਥੋਂ ਭੁਜ ਜਾਵੇ ਨਾ ਜਿੰਦ ਤੇਰੀ ਦੇ ਦਾਣੇ
ਫਸ ਜਾਵੀਂ ਨਾ ਜਾਲ ਅਸਾਂ ਦੇ ਚੁੰਗੀਆਂ ਲਾਉਂਦਿਆ ਹਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

5.

ਜਦ ਵੀ ਮੈਂ ਨਗਰ ਵਿਚ ਆਵਾਂ ਤੂੰ ਝੱਟ ਪੁਲਿਸ ਲਿਆਵੇਂ
ਮੇਰੇ ਲੋਕ ਹਮਾਇਤੀ ਜਿੰਨੇ ਥਾਣੇ ਪਕੜ ਫੜਾਵੇਂ
ਬੱਬਰ ਲੋਕਾਂ ਵਾਧਾ ਤੇਰਾ ਰੋਜ਼ ਰੋਜ਼ ਨਹੀਂ ਜਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

6.

ਜਥੇਬੰਦੀ ਦਾ ਘੱਲਿਆ ਮੈਂ ਆ ਗਿਆ ਤੈਨੂੰ ਸਮਝਾਵਣ
ਆਖ਼ਰ ਧਨੁਸ਼ ਰਾਮ ਨੇ ਚੱਕਣਾ ਜੇ ਨਾ ਟਲਿਆ ਰਾਵਣ
ਕਰ ਲੈ ਕੰਮ ਬੰਦਿਆਂ ਦੇ ਮੁਨਸ਼ੀ ਮੋਤ ਕੁੱਤੇ ਦੀ ਮਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੌਮ ਨਾ ਕਰਨਾ

7.

ਤੋਬਾ ਕਰ ਪਾਪਾਂ ਤੋਂ ਮੁਨਸ਼ੀ ਸੱਚ ਦਾ ਫੜ ਲੈ ਪੱਲਾ
ਕਾਰੂ ਗੰਜ ਜੋੜ ਕੇ ਮਾਇਆ ਗਿਆ ਖਾਲੀ ਹੱਥ ਕੱਲਾ

ਜਰਨੈਲ ਸਿੰਘਾ ਉਸਤਾਦੋਂ ਬਾਜ ਮਿਲੇ ਕਾਵਿ ਦਾ ਵਰਨਾ
ਸੁਣ ਮੁਨਸ਼ੀ ਜੀ ਮਹਿੰਗਾ ਪੈਜੂ ਦਗਾ ਕੰਮ ਨਾ ਕਰਨਾ

26 ਮਾਰਚ 1923 ਦੀ ਰਾਤ ਨੂੰ ਬਹਿਬਲਪੁਰ ਦੇ ਇਕ ਖੂਹ ਉਪਰ ਕਰਮ ਸਿੰਘ ਐਡੀਟਰ ਉਦੇ ਸਿੰਘ ਬਾਬੂ, ਸੰਤਾ ਸਿੰਘ ਤੇ ਦਲੀਪ ਸਿੰਘ ਇਕੱਠੇ ਹੋਏ। ਫੈਸਲਾ ਕੀਤਾ ਕਿ ਸਵੇਰ ਸਾਰ ਹਜਾਰਾ ਸਿੰਘ ਦਾ ਫਸਤਾ ਮੁਕਾ ਕੇ ਪਿੰਡ ਅਤੇ ਇਲਾਕੇ ਨੂੰ ਇਸ ਖਿਝ ਤੋਂ ਮੁਕਤ ਕੀਤਾ ਜਾਵੇ। ਧੰਨਾ ਸਿੰਘ ਨੇ ਤੜਕੇ ਦਲੀਪ ਸਿੰਘ ਤੇ ਬਾਬੂ ਸੰਤਾ ਸਿੰਘ ਨੂੰ ਜਗਾ ਕੇ ਆਖਿਆ ਤੁਸੀਂ ਚਲ ਕੇ ਉਸ ਰੋ ਉਪਰ ਬੈਠੋ ਅਤੇ ਅਸੀਂ ਤਿੰਨੇ ਪਿੰਡ ਜਾ ਕੇ ਹਜਾਰਾ ਸਿੰਘ ਵਾਲਾ ਕੰਮ ਕਰਕੇ ਆਉਂਦਾ ਹਾਂ। ਜਿਵੇਂ ਧੰਨਾ ਸਿੰਘ ਬੱਬਰ ਆਪਣੇ ਸਾਥੀਆਂ ਨੂੰ ਘਰ ਦੇ ਭੇਤੀ ਲੰਕਾ ਢਾਏ ਘਰ ਵਿਚ ਪਲਦੇ ਰਾਵਣ ਨੂੰ ਸੋਧਣ ਵਾਸਤੇ ਤਿਆਰ ਕਰਦਾ ਹੈ। ਇਵੇਂ ਵਰਨਣ ਕੀਤਾ ਜਾ ਰਿਹਾ ਹੈ।

## (ਬੈਂਤ ਛੰਦ)

1.

ਧੰਨਾ ਸਿੰਘ ਨੇ ਆਖਿਆ ਬੱਬਰਾਂ ਨੂੰ
ਬਹਿਬਲਪੁਰ ਜ਼ਰੂਰ ਅੱਜ ਜਾਵਣਾ ਏ
ਰਾਤੋ ਰਾਤੀ ਤੁਰਨਾ ਛਾਵੇਂ ਤਾਰਿਆਂ ਦੀ
ਰਸਤੇ ਵਿਚ ਨਾ ਪੈਰ ਅਟਕਾਵਣਾ ਏ

2.

ਨੰਬਰਦਾਰ ਹਜਾਰਾ ਸਿੰਘ ਜੋ ਮੁਨਸ਼ੀ
ਮੈਨੂੰ ਪੁਲਿਸ ਵਿਚ ਚਾਹੁੰਦਾ ਫੜਾਵਣਾ ਏ
ਥੱਕ ਗਏ ਸਮਝਾ ਅਸੀਂ ਉਸਨੂੰ
ਮੰਦੀ ਮਿੱਟੀ ਨਾਲ ਉਸਦੀ ਭਾਵਨਾ ਏ

3.

ਮੇਰੇ ਪਿੰਡ ਨੂੰ ਉਹ ਕਲੰਕ ਲੱਗਾ
ਜਣੇ ਖਣੇ ਦੇ ਤਾਂਈ ਧਮਕਾਈ ਜਾਂਦਾ
ਜਿਥੇ ਦਸ ਪੈ ਜਾਏ ਉਸਨੂੰ ਬੱਬਰਾਂ ਦੀ
ਉਥੇ ਚਾੜ ਕੇ ਪੁਲਿਸ ਲਿਆਈ ਜਾਂਦਾ



4.

ਬੰਦੇ ਪਿੰਡ ਦੇ ਕਈ ਫੜਵਾਏ ਉਸਨੇ
ਕੋਲ ਖੜ ਕੇ ਆਪ ਕੁਟਵਾਈ ਜਾਂਦਾ
ਠਾਹਰਾਂ ਸਾਡੀਆਂ ਤੇ ਜਿਹੜੀ ਪੁਲਿਸ ਪੈਂਦੀ
ਮੈਨੂੰ ਜਾਪਦਾ ਉਹ ਪਵਾਈ ਜਾਂਦਾ

5.

ਬੜੀ ਵਾਰ ਹੈ ਅਸੀਂ ਸਮਝਾਇਆ ਉਸਨੂੰ
ਅੱਗੋਂ ਉਲਟ ਸੁਨੇਹੇ ਘਲਾਈ ਜਾਂਦਾ
ਰਿਸ਼ਤੇਦਾਰਾਂ ਤੇ ਮਿੱਤਰਾਂ ਸਾਡਿਆਂ ਨੂੰ
ਦੇ ਕੇ ਧਮਕੀ ਨਿੱਤ ਡਰਾਈ ਜਾਂਦਾ

6.

ਕੰਡਾ ਕੱਢਣਾ ਉਹਦਾ ਜਰਨੈਲ ਸਿੰਘਾ
ਉਸ ਦੁਸ਼ਟ ਦੀ ਅਲਖ ਮੁਕਾ ਆਈਏ
ਉਹਨੂੰ ਬੜੀ ਹੀ ਭੁੱਖ ਮੁਰੱਬਿਆਂ ਦੀ
ਲਾਇਲਪੁਰੀ ਦੀ ਗੱਡੀ ਚੜਾ ਆਈਏ

ਕਰਮ ਸਿੰਘ, ਧੰਨਾ ਸਿੰਘ ਤੇ ਉਦੇ ਸਿੰਘ ਪਿੰਡ ਨੂੰ ਗਏ। ਅਜੇ ਘੁਸਮੁਸਾਂ ਹੀ ਸੀ ਹਜਾਰਾ ਸਿੰਘ ਆਪਣੇ ਵਾੜੇ ਤੋਂ ਆਪਣੇ ਘਰ ਵੱਲ ਨੂੰ ਆ ਰਿਹਾ ਸੀ। ਉਸਨੇ ਉਪਰ ਚਾਦਰ ਲਈ ਹੋਈ ਸੀ। ਇਸ ਕਰਕੇ ਪੂਰੀ ਤਰ੍ਹਾਂ ਪਛਾਣਿਆ ਨਾ ਜਾਣ ਕਰਕੇ ਧੰਨਾ ਸਿੰਘ ਨੇ ਵਾਜ ਦਿੱਤੀ ਕਿਹੜਾ ਏ....ਹਜਾਰਾ ਸਿੰਘ ਬੋਲਿਆ ਮੈਂ ਲੰਬਰਦਾਰ ਧੰਨਾ ਸਿੰਘ ਨੇ ਕਰਮ ਸਿੰਘ ਨੂੰ ਦੱਸਿਆ ਕਿ ਹਜਾਰਾ ਸਿੰਘ ਝੋਲੀ ਚੁਕ ਏ। ਹਜਾਰਾ ਸਿੰਘ ਘੁਸਰ ਮੁਸਰ ਸੁਣ ਪਿਛਲੀ ਪੈਰੀ ਨੱਸ ਉਠਿਆ। ਧੰਨਾ ਸਿੰਘ ਨੇ ਵੰਗਾਰਿਆ ਚੱਲ ਲੈ ਲੰਬਰਦਾਰਾ ਜਿਧਰ ਨੂੰ ਚਲਣਾ ਏ। ਅੱਜ ਮੈਂ ਤੈਨੂੰ ਭੱਜੇ ਨੂੰ ਨਹੀਂ ਜਾਣ ਦੇਣਾ।

ਹਜਾਰਾ ਸਿੰਘ ਦੇ ਆਪਣੇ ਵਾੜੇ ਵਿਚ ਵੜਦਿਆਂ ਵੜਦਿਆਂ ਧੰਨਾ ਸਿੰਘ ਨੇ ਉਸਨੂੰ ਆ ਲਿਆ। ਹਜਾਰਾ ਸਿੰਘ ਨਾਲ ਦੀ ਨਰੈਣ ਸਿੰਘ ਦੀ ਹਵੇਲੀ ਨੂੰ ਟੱਪਿਆ ਤਾਂ ਧੰਨਾ ਸਿੰਘ ਨੇ ਮਗਰੇ ਟੱਪ ਕੇ ਉਸਨੂੰ ਜਾ ਢਾਹਿਆ। ਉਸ ਵੇਲੇ ਕਰਮ ਸਿੰਘ ਤੇ ਉਦੇ ਸਿੰਘ ਵੀ ਆ ਗਏ। ਧੰਨਾ ਸਿੰਘ ਨੇ ਲੰਬਰਦਾਰ ਨੂੰ ਆਖਿਆ ਸੱਦ ਲੈ ਜੇ ਕੋਈ ਤੇਰਾ ਹੋਰ ਵੀ ਬੇਲੀ ਏ। ਕੱਠਿਆਂ ਦਾ ਹੀ ਹਿਸਾਬ ਕਿਤਾਬ ਲਾਈਏ। ਲੰਬਰਦਾਰ ਬੋਲਿਆ ਮੇਰਾ ਕੋਈ ਯਾਰ ਬੇਲੀ ਨਹੀਂ ਧੰਨਾ

ਸਿੰਘਾ ਮੈਂ ਕਿਸਨੂੰ ਸੱਦਣਾ ਏ ਆਪਣੀ ਮਾਂ ਸਰਕਾਰ ਨੂੰ ਹੀ ਤਾਰ ਪਾ ਦੇ ਸ਼ਾਇਦ ਤੈਨੂੰ ਮੈਥੋ ਆਣ ਛੁਡਾਵੇ। ਮੈਂ ਭੁਲਿਆ ਰਿਹਾ ਭਰਾਵਾ, ਭਰਾਵਾਂ ਤੋਂ ਪਰੇ ਕੋਈ ਸਰਕਾਰ ਨਹੀਂ ਤੂੰ ਮੇਰੇ ਪਿੰਡ ਦਾ ਸ਼ਰੀਕ ਭਰਾ ਏਂ। ਅੱਜ ਬਖ਼ਸ਼ ਦੇ ਸਾਰੀ ਉਮਰ ਤੇਰਾ ਪਾਣੀ ਭਰੂਗਾਂ।

ਅਗਲੀਆਂ ਗੱਲਾਂ ਤਾਂ ਫੇਰ ਕਰਨੈ ਤੇਰੀਆਂ ਪਿਛਲੀਆਂ ਕੀਤੀਆਂ ਦੀ ਸਜਾ ਕਿਸਨੂੰ ਦਈਏ, ਤੈਂ ਲੋਕਾਂ ਦੇ ਖੀਸੇ ਖਾਲੀ ਕਰਾਏ, ਪੁਲਿਸ ਤੋਂ ਹੱਡ ਕੁਟਾਏ। ਮੈਨੂੰ ਸਾਲ ਭਰ ਤੂੰ ਪਿੰਡ ਨਹੀਂ ਖਲੋਣ ਦਿੱਤਾ। ਤੈਨੂੰ ਛੱਡ ਕੇ ਇਹਨਾਂ ਗੱਲਾਂ ਦਾ ਲੇਖਾ ਕਿਹਨਾਂ ਨਾਲ ਕਰੀਏ? ਮੈਨੂੰ ਕਮਲਾ ਹੋ ਗਿਆ ਸਮਝ ਕੇ ਛੱਡ ਦਿਉ। ਮੈਨੂੰ ਪੈਸਿਆਂ ਦਾ ਦੰਡ ਲਾ ਦਿਉ। ਤੂੰ ਨਹੀਂ ਕਮਲਾ ਉਲਟਾ ਤੂੰ ਤਾਂ ਸਾਨੂੰ ਕਮਲਾ ਬਣਾਉਣਾ ਚਾਹੁੰਦਾ ਏ। ਅੜਿਕੇ ਆਏ ਦੁਸ਼ਮਣ ਦੀ ਰੀਂ-ਰੀਂ ਦਾ ਕੀ ਮਤਲਬ। ਜਦੋਂ ਮੈਂ ਤੈਨੂੰ ਅੱਗੇ ਸਮਝਾਵਦਾਂ ਸਾਂ ਇਹ ਹੰਝੂ ਉਦੋਂ ਕੇਰਦਾ ਤਾਂ ਇਹਨਾਂ ਦਾ ਕੋਈ ਮੁੱਲ ਪੈਂਦਾ ਪਰ ਅੱਜ ਦੀਆਂ ਤੇਰੀਆਂ ਸਭ ਗੱਲਾਂ ਬੇਕਾਰ ਹਨ। ਸਾਨੂੰ ਵੀ ਕਿਸੇ ਉਸਤਾਦ ਨੇ ਦੱਸਿਆ ਹੋਇਆ ਹੈ ਕਿ ਢਹਿ ਰਿਹਾ ਦੁਸ਼ਮਣ ਵਖਤ ਹਾਸਲ ਕਰਨ ਵਾਸਤੇ ਡਿਗ ਕੇ ਸੁਲਾ ਕਰਨ ਨੂੰ ਤਿਆਰ ਹੋ ਜਾਂਦਾ ਹੈ। ਪਰ ਉਸ ਵੇਲੇ ਉਸ ਉਪਰ ਰਹਿਮ ਕਰਨਾ ਆਪਣੇ ਉਪਰ ਜ਼ੁਲਮ ਕਰਨਾ ਹੈ। ਸਾਨੂੰ ਤੇਰੇ ਪੈਸਿਆਂ ਦੀ ਤੇ ਤੈਨੂੰ ਨਾਲ ਲੈਣ ਦੀ ਕੋਈ ਲੋੜ ਨਹੀਂ। ਬੱਬਰਾਂ ਦੀ ਅਦਾਲਤ ਤੋਂ ਜੋ ਹੁਕਮ ਹੋਇਆ ਹੈ ਤੈਨੂੰ ਉਹ ਸਜਾ ਮਿਲਣੀ ਹੈ। ਮੈਂ ਨੱਕ ਨਾਲ ਲਕੀਰਾਂ ਕੱਢਦਾ ਹਾਂ। ਆਪਣੇ ਮੁੰਡਿਆਂ ਦੀ ਸੌਂਹ ਖਾਂਦਾ ਹਾਂ ਅਗੋਂ ਕਦੇ ਝੋਲੀ ਚੁਕ ਨਹੀਂ ਬਣਾਂਗਾ । ਮੈਂ ਵੀ ਤੈਨੂੰ ਅਗਲੀਆਂ ਨਹੀਂ ਪਿਛਲੀਆਂ ਕਰਤੂਤਾਂ ਦੀ ਸਜਾ ਦੇ ਰਿਹਾ ਹਾਂ। ਮੈਂ ਕੈਲੀ ਗਊ ਹਾਂ ਧੰਨਾਂ ਸਿਆਂ। ਪਰ ਮੈਂ ਨਾਹਰਾ ਸ੍ਵਾਨ ਹਾਂ ਲੰਬਰਦਾਰਾ। ਇਹ ਆਖ ਕੇ ਧੰਨਾ ਸਿੰਘ ਨੇ ਹਜਾਰਾ ਸਿੰਘ ਨੂੰ ਕਹਿ ਦਿੱਤਾ ਤੇ ਝਟਪਟ ਅਲੱਗ ਹੋ ਖਲੋਤਾ। ਕਰਮ ਸਿੰਘ ਨੇ ਬੰਦੂਕ ਦੇ ਦੋ ਫੈਰ ਕੀਤੇ ਤੇ ਨਾਲ ਹੀ ਇਕ ਉਦੇ ਸਿੰਘ ਨੇ ਛੱਡਿਆ। ਤਿੰਨ ਗੋਲੀਆਂ ਖਾ ਕੇ ਹਜਾਰਾ ਸਿੰਘ ਜਿਵੇਂ ਬੱਬਰਾਂ ਨੇ ਸੁਟਿਆ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

## (ਲੈਹਰੀਆ ਛੰਦ)

1.

ਹੋਇਆ ਜਾ ਮੁਨਸ਼ੀ ਘੋੜੀ ਤੇ ਸਵਾਰ ਹੈ
ਬਾਣੇ ਚੋਲਿਆ ਉਹ ਦੇਸ਼ ਦਾ ਗੱਦਾਰ ਹੈ
ਥੋੜੀ ਦੂਰ ਪੁੱਜਾ ਪਿੰਡੋ ਜਦੋਂ ਬਾਹਰ ਹੈ
ਆਖਰ ਬੱਬਰਾਂ ਮਾਰਿਆ ਝੱਟ ਲਲਕਾਰੇ ਨੂੰ
ਲਿਆ ਬੱਬਰਾਂ ਨੇ ਰੋਕ ਮੁਨਸ਼ੀ ਹਜਾਰੇ ਨੂੰ



2.

ਮਹੀਨਾ ਚੇਤ ਦਾ ਤੇ ਹਵਾ ਠੰਡੀ-ਠੰਡੀ ਸੀ
ਜਾਂਦਾ ਮੁਨਸ਼ੀ ਜੀ ਪਿਆ ਡੰਡੀ-ਡੰਡੀ ਸੀ
ਅੱਗੋਂ ਖਤਰੇ ਦੀ ਹਿਲੀ ਜਦੋਂ ਝੰਡੀ ਸੀ
ਉਥੇ ਮੁਨਸ਼ੀ ਨੂੰ ਹੱਥਾਂ ਪੈਰਾਂ ਦੀਆਂ ਪੈ ਗਈਆ
ਸੱਭੇ ਦਿਲ ਦੀਆਂ ਦਲੀਲਾਂ ਦਿਲ ਵਿਚ ਰਹਿ ਗਈਆਂ

3.

ਅੱਗੋਂ ਧੰਨਾ ਸਿੰਘ ਘੋੜੀ ਤੇ ਸਵਾਰ ਸੀ
ਨਾਲ ਉਸਦੇ ਜੁਆਨ ਤਿੰਨ ਚਾਰ ਸੀ
ਲੈਸ ਅਸਲੇ ਨਾ ਖੜੇ ਹੋ ਤਿਆਰ ਸੀ
ਤੈਨੂੰ ਰਾਤ ਦੇ ਉਡੀਕਦੇ ਖੜੇ ਸ਼ਿਕਾਰੀ ਏ
ਕਰੋ ਨਰਕਾਂ ਦੇ ਵੱਲ ਜਲਦੀ ਤਿਆਰੀ ਏ

4.

ਜਾਪੇ ਮੌਤ ਦੇ ਮੁਰੱਬੇ ਸਾਥੋਂ ਚਾਹਵੇਂ ਤੂੰ
ਤਾਹੀਓਂ ਚੋਲਿਆਂ ਹੈ ਤਾਰਿਆਂ ਦੀ ਛਾਵੇਂ ਤੂੰ
ਦੇਸ਼ ਭਗਤਾਂ ਨੂੰ ਪਾਪੀਆ ਫੜਾਵੇ ਤੂੰ
ਅੱਜ ਦੇਵਾਂਗੇ ਮੁਰੱਬੇ ਤੈਨੂੰ ਲਾਇਲਪੁਰ ਦੇ
ਸਿੰਘ ਸ਼ੇਰਾਂ ਵਾਂਗੂੰ ਬੁੱਕਦੇ ਦਸਮ ਗੁਰ ਦੇ

5.

ਦੂਜੀ ਬਾਹੀ ਖੜਾ ਸੂਰਮਾ ਐਡੀਟਰ
ਜੈਸੇ ਬੱਚਿਆਂ ਨੂੰ ਘੂਰਦਾ ਮਨੀਟਰ
ਤੇਰੀ ਜ਼ਿੰਦਗੀ ਦਾ ਘੁੰਮ ਗਿਆ ਮੀਟਰ
ਵਿਚ ਲਾਲਚ ਦੇ ਹੋਇਆ ਫਿਰਦਾ ਸੀ ਝੱਲਾ ਤੂੰ
ਅੱਜ ਸਾਡੇ ਕੋਲੋਂ ਸਕੇਗਾ ਛਡਾ ਨਾ ਪੱਲਾ ਤੂੰ

6.

ਤੀਜੀ ਬਾਹੀ ਖੜਾ ਸੂਰਮਾ ਜੋ ਧਾਮੀ ਆ
ਬੜਾ ਸੂਰਮਾ ਜੋ ਮੰਨਿਆ ਆਨਾਮੀਆਂ
ਜਿੰਨੇ ਕਾਬੂ ਆਈਆਂ ਛੱਡੀਆਂ ਨਾ ਸਾਮੀਆਂ
ਖੜਾ ਸ਼ੇਰ ਵਾਗੂੰ ਬੁਕਦਾ ਬੱਬਰ ਸ਼ੇਰ ਆ
ਹੁਣ ਬਾਜਾਂ ਹੱਥੋਂ ਜਾਣਾ ਕਿਧਰ ਬਟੇਰਿਆ

7.

ਖੜੇ ਬੱਬਰ ਵੰਗਾਰਦੇ ਗੱਦਾਰ ਨੂੰ
ਹੁਣ ਸਦ ਲੈ ਤੂੰ ਗੋਰੀ ਸਰਕਾਰ ਨੂੰ
ਮਹਿਲਪੁਰ ਤੋਂ ਬੁਲਾ ਲੈ ਥਾਣੇਦਾਰ ਨੂੰ
ਜਿਹੜਾ ਆ ਕੇ ਬਚਾਵੇ ਅੱਜ ਤੇਰੀ ਜਾਨ ਨੂੰ
ਹੁਣ ਪਾਪੀਆ ਤੂੰ ਕਰ ਅੱਗੇ ਦੇ ਧਿਆਨ ਨੂੰ

8.

ਘੋੜੀ ਮੁਨਸ਼ੀ ਨੇ ਪਿਛੇ ਨੂੰ ਭਜਾਈ ਏ
ਉਹਦੇ ਪਿਛੇ ਕੀਤੀ ਬੱਬਰਾਂ ਚੜਾਈ ਏ
ਨੈਣਾਂ ਸਿੰਘ ਦੀ ਹਵੇਲੀ ਜਦੋਂ ਆਈ ਏ
ਛਾਲ ਮਾਰ ਕੇ ਸੀ ਪਾਪੀ ਉਹਦੇ ਵਿਚ ਵੜ ਗਿਆ
ਪਿਛੇ ਲੈ ਕੇ ਬੰਦੂਕ ਧੰਨਾ ਸਿੰਘ ਚੜ ਗਿਆ

9.

ਉਥੇ ਬੱਬਰਾਂ ਨੇ ਢਾਹ ਲਿਆ ਗੱਦਾਰ ਜੀ
ਕਰ ਦਿੱਤਾ ਹੈ ਬੇਹੋਸ਼ ਬੱਟ ਮਾਰ ਜੀ
ਫਿਰ ਗੋਲੀਆਂ ਚਲਾ ਕੇ ਤਿੰਨ ਚਾਰ ਜੀ
ਪਾਪੀ ਧਰਤੀ ਤੇ ਸਿੰਘਾਂ ਸੁੱਟ ਤਾ ਖਲਾਰ ਕੇ
ਛੱਡੇ ਬੱਬਰਾਂ ਜੈਕਾਰੇ ਪਾਪੀ ਤਾਂਈ ਮਾਰ ਕੇ



10.

ਦੇ ਕੇ ਮੁਨਸ਼ੀ ਨੂੰ ਮੁਰੱਬੇ ਲਾਇਲਪੁਰ ਦੇ
ਝੱਟ ਸੂਰਮੇ ਬੱਬਰ ਸ਼ੇਰ ਤੁਰਦੇ
ਪਿੰਡ ਵਾਲੇ ਸੀ ਵਿਚਾਰੇ ਬੈਠੇ ਝੁਰਦੇ
ਜਰਨੈਲ ਸਿੰਘਾ ਹੁਣ ਚੜ ਕੇ ਪੁਲਿਸ ਆਏਗੀ
ਪਿੰਡ ਵਾਲਿਆਂ ਨੂੰ ਫੜ ਕੇ ਵਖਤ ਪਾਏਗੀ

14 ਅਪ੍ਰੈਲ ਦੇ ਬੱਬਰ ਅਕਾਲੀ ਦੁਆਰਾ 16ਵੇਂ ਸਫੇ ਉਪਰ ਹਜਾਰਾ ਸਿੰਘ ਦੇ ਸੁਧਾਰ ਦਾ ਜ਼ਿਕਰ ਇਸ ਪ੍ਰਕਾਰ ਸੀ। :ਟੋਢੀ ਹਜਾਰਾ ਸਿੰਘ ਬਹਿਬਲਪੁਰ ਕਾਲੀ ਵਹਿਰੀ ਸਤ ਨੰਬਰ 136 ਨੂੰ 27 ਮਾਰਚ ਵਾਲੇ ਤਿੰਨ ਮੁਰੱਬੇ ਜ਼ਮੀਨ (3 ਗੋਲੀਆਂ) ਇਨਾਮ ਦਿੱਤਾ ਗਿਆ। ਅਨੇਕਾਂ ਗੱਦਾਰਾਂ ਨੂੰ ਸੋਧਦਾ ਹੋਇਆ ਧੰਨਾ ਸਿੰਘ ਬੱਬਰ 25 ਅਕਤੂਬਰ ਪਿੰਡ ਮੰਨਣਹਾਣ ਵਿਖੇ ਤੇ ਉਸ ਨਾਲ ਜਵਾਲਾ ਗੱਦਾਰ ਨੇ ਜਿਵੇਂ ਧੋਖਾ ਕੀਤਾ ਇਵੇਂ ਬਿਆਨ ਹੈ:

## (ਪਾਉੜੀ ਛੰਦ)

1.

25 ਅਕਤੂਬਰ ਰਾਤ ਸੀ ਜਾਂ ਸਿਰ ਤੇ ਆਈ
ਧੰਨਾ ਸਿੰਘ ਨੂੰ ਘੇਰ ਕੇ ਹੈ ਮੌਤ ਲਿਆਈ
ਮੰਨਣ ਹਾਣੇ ਪਿੰਡ ਨੂੰ ਪਾ ਤੁਰ ਪਏ ਚਾਲਾਂ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

2.

ਕਰਮ ਸਿੰਘ ਦਾ ਘਰ ਸੀ ਪਿੰਡ ਮੰਨਣਹਾਣੇ
ਉਧਰ ਖਬਰਾਂ ਕੀਤੀਆਂ ਪਾਪੀ ਨੇ ਥਾਣੇ
ਰਲ ਗਿਆ ਸੀ ਅੰਗਰੇਜ਼ ਨਾਲ ਉਹ ਦਿਲ ਦਾ ਕਾਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

3.

ਇਧਰ ਧੰਨਾ ਸਿੰਘ ਨੂੰ ਰਾਤ ਘਰ ਸਵਾਇਆ
ਕਰਮ ਸਿੰਘ ਨੂੰ ਉਸਦੇ ਪੈਹਰੇ ਤੇ ਲਾਇਆ
ਸੌਂ ਗਿਆ ਧੰਨਾ ਸਿੰਘ ਸੀ ਜੋ ਥੱਕਿਆ ਬਾਹਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

6.

ਤੀਜੀ ਬਾਹੀ ਖੜਾ ਸੂਰਮਾ ਜੋ ਧਾਮੀ ਆ
ਬੜਾ ਸੂਰਮਾ ਜੋ ਮੰਨਿਆ ਆਨਾਮੀਆਂ
ਜਿੰਨੇ ਕਾਬੂ ਆਈਆਂ ਛੱਡੀਆਂ ਨਾ ਸਾਮੀਆਂ
ਖੜਾ ਸ਼ੇਰ ਵਾਗੂੰ ਬੁਕਦਾ ਬੱਬਰ ਸ਼ੇਰ ਆ
ਹੁਣ ਬਾਜਾਂ ਹੱਥੋਂ ਜਾਣਾ ਕਿਧਰ ਬਟੇਰਿਆ

7.

ਖੜੇ ਬੱਬਰ ਵੰਗਾਰਦੇ ਗੱਦਾਰ ਨੂੰ
ਹੁਣ ਸਦ ਲੈ ਤੂੰ ਗੋਰੀ ਸਰਕਾਰ ਨੂੰ
ਮਹਿਲਪੁਰ ਤੋਂ ਬੁਲਾ ਲੈ ਥਾਣੇਦਾਰ ਨੂੰ
ਜਿਹੜਾ ਆ ਕੇ ਬਚਾਵੇ ਅੱਜ ਤੇਰੀ ਜਾਨ ਨੂੰ
ਹੁਣ ਪਾਪੀਆ ਤੂੰ ਕਰ ਅੱਗੇ ਦੇ ਧਿਆਨ ਨੂੰ

8.

ਘੋੜੀ ਮੁਨਸ਼ੀ ਨੇ ਪਿਛੇ ਨੂੰ ਭਜਾਈ ਏ
ਉਹਦੇ ਪਿਛੇ ਕੀਤੀ ਬੱਬਰਾਂ ਚੜਾਈ ਏ
ਨੈਣਾਂ ਸਿੰਘ ਦੀ ਹਵੇਲੀ ਜਦੋਂ ਆਈ ਏ
ਛਾਲ ਮਾਰ ਕੇ ਸੀ ਪਾਪੀ ਉਹਦੇ ਵਿਚ ਵੜ ਗਿਆ
ਪਿਛੇ ਲੈ ਕੇ ਬੰਦੂਕ ਧੰਨਾ ਸਿੰਘ ਚੜ ਗਿਆ

9.

ਉਥੇ ਬੱਬਰਾਂ ਨੇ ਢਾਹ ਲਿਆ ਗੱਦਾਰ ਜੀ
ਕਰ ਦਿੱਤਾ ਹੈ ਬੇਹੋਸ਼ ਬੱਟ ਮਾਰ ਜੀ
ਫਿਰ ਗੋਲੀਆਂ ਚਲਾ ਕੇ ਤਿੰਨ ਚਾਰ ਜੀ
ਪਾਪੀ ਧਰਤੀ ਤੇ ਸਿੰਘਾਂ ਸੁੱਟ ਤਾ ਖਲਾਰ ਕੇ
ਛੱਡੇ ਬੱਬਰਾਂ ਜੈਕਾਰੇ ਪਾਪੀ ਤਾਂਈ ਮਾਰ ਕੇ



10.

ਦੇ ਕੇ ਮੁਨਸ਼ੀ ਨੂੰ ਮੁਰੱਬੇ ਲਾਇਲਪੁਰ ਦੇ
ਝੱਟ ਸੂਰਮੇ ਬੱਬਰ ਸ਼ੇਰ ਤੁਰਦੇ
ਪਿੰਡ ਵਾਲੇ ਸੀ ਵਿਚਾਰੇ ਬੈਠੇ ਝੁਰਦੇ
ਜਰਨੈਲ ਸਿੰਘਾ ਹੁਣ ਚੜ ਕੇ ਪੁਲਿਸ ਆਏਗੀ
ਪਿੰਡ ਵਾਲਿਆਂ ਨੂੰ ਫੜ ਕੇ ਵਖਤ ਪਾਏਗੀ

14 ਅਪ੍ਰੈਲ ਦੇ ਬੱਬਰ ਅਕਾਲੀ ਦੁਆਰਾ 16ਵੇਂ ਸਫੇ ਉਪਰ ਹਜਾਰਾ ਸਿੰਘ ਦੇ ਸੁਧਾਰ ਦਾ ਜ਼ਿਕਰ ਇਸ ਪ੍ਰਕਾਰ ਸੀ। :ਟੋਢੀ ਹਜਾਰਾ ਸਿੰਘ ਬਹਿਬਲਪੁਰ ਕਾਲੀ ਵਹਿਰੀ ਸਤ ਨੰਬਰ 136 ਨੂੰ 27 ਮਾਰਚ ਵਾਲੇ ਤਿੰਨ ਮੁਰੱਬੇ ਜ਼ਮੀਨ (3 ਗੋਲੀਆਂ) ਇਨਾਮ ਦਿੱਤਾ ਗਿਆ। ਅਨੇਕਾਂ ਗੱਦਾਰਾਂ ਨੂੰ ਸੋਧਦਾ ਹੋਇਆ ਧੰਨਾ ਸਿੰਘ ਬੱਬਰ 25 ਅਕਤੂਬਰ ਪਿੰਡ ਮੰਨਣਹਾਣ ਵਿਖੇ ਤੇ ਉਸ ਨਾਲ ਜਵਾਲਾ ਗੱਦਾਰ ਨੇ ਜਿਵੇਂ ਧੋਖਾ ਕੀਤਾ ਇਵੇਂ ਬਿਆਨ ਹੈ:

## (ਪਾਉੜੀ ਛੰਦ)

1.

25 ਅਕਤੂਬਰ ਰਾਤ ਸੀ ਜਾਂ ਸਿਰ ਤੇ ਆਈ
ਧੰਨਾ ਸਿੰਘ ਨੂੰ ਘੇਰ ਕੇ ਹੈ ਮੌਤ ਲਿਆਈ
ਮੰਨਣ ਹਾਣੇ ਪਿੰਡ ਨੂੰ ਪਾ ਤੁਰ ਪਏ ਚਾਲਾਂ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

2.

ਕਰਮ ਸਿੰਘ ਦਾ ਘਰ ਸੀ ਪਿੰਡ ਮੰਨਣਹਾਣੇ
ਉਧਰ ਖਬਰਾਂ ਕੀਤੀਆਂ ਪਾਪੀ ਨੇ ਥਾਣੇ
ਰਲ ਗਿਆ ਸੀ ਅੰਗਰੇਜ਼ ਨਾਲ ਉਹ ਦਿਲ ਦਾ ਕਾਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

3.

ਇਧਰ ਧੰਨਾ ਸਿੰਘ ਨੂੰ ਰਾਤ ਘਰ ਸਵਾਇਆ
ਕਰਮ ਸਿੰਘ ਨੂੰ ਉਸਦੇ ਪੈਹਰੇ ਤੇ ਲਾਇਆ
ਸੌਂ ਗਿਆ ਧੰਨਾ ਸਿੰਘ ਸੀ ਜੋ ਥੱਕਿਆ ਬਾਹਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

4.

ਉਧਰ ਵਜੇ ਰਾਤ ਦੇ ਜਦ ਆ ਕੇ ਬਾਰਾਂ
ਮਹਿਲਪੁਰ ਦੇ ਥਾਣਿਉਂ ਚੜ ਪਈਆਂ ਵਾਰ੍ਹਾਂ
ਸੁਪਰਡੈਂਟ ਅੰਗਰੇਜ਼ ਦਾ ਦਿਲ ਪੈਂਦਾ ਕਾਹਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

5.

ਉਠਦਾ ਨਹੀਂ ਇਨਸਾਨ ਜਦ ਕਿਸਮਤ ਸੌਂਦੀ
ਹੋਣੀ ਫਿਰਦੀ ਸ਼ੀਸ ਤੇ ਅੱਜ ਉਸਦੀ ਭਾਉਂਦੀ
ਆਣ ਪੁੱਜੇ ਸਿਰ ਮੌਤ ਜਾਂ ਹੁੰਦਾ ਨਹੀਂ ਟਾਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

6.

ਚੁੱਕ ਲਿਆ ਪਸਤੋਲ ਸੀ ਸੁੱਤੇ ਦਾ ਕਰਮੇ
ਲਾਲਚ ਪਿਛੇ ਡੋਲਗੇ ਬੰਦੇ ਬੇਧਰਮੇ
ਦੱਸ ਦਿੱਤਾ ਪੁਲਿਸ ਨੂੰ ਸਭ ਘਾਲਾ ਮਾਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

7.

ਜਿਹੜੇ ਧੰਨਾ ਸਿੰਘ ਨੇ ਕਈ ਕੀਤੇ ਸਾਕੇ
ਸੁੱਤਾ ਲੰਮੀਆਂ ਤਾਣ ਕੇ ਅੱਜ ਮੌਤ ਭੁਲਾ ਕੇ
ਵੱਜ ਗਿਆ ਜਰਨੈਲ ਕਹਿ ਅਕਲਾਂ ਨੂੰ ਤਾਲਾ
ਧੋਖਾ ਧੰਨਾ ਸਿੰਘ ਨਾਲ ਕਰ ਗਿਆ ਜਵਾਲਾ

ਜਵਾਲਾ ਸਿੰਘ ਨਾਂ ਦੇ ਇਕ ਆਦਮੀ ਦੇ ਮਨ ਵਿਚ ਇਹ ਲਾਲਚ ਪੈਦਾ ਕੀਤਾ ਕਿ ਧੰਨਾ ਸਿੰਘ ਨਾਲ ਵਿਸ਼ਵਾਸ ਘਾਤ ਕਰਕੇ ਇਸਦੇ ਸਿਰ ਤੇ ਰੱਖੇ ਇਨਾਮ ਨੂੰ ਪ੍ਰਾਪਤ ਕਰ ਲਈਂ। ਉਸਨੇ ਪੁਲਿਸ ਨੂੰ ਖ਼ਬਰ ਦੇ ਦਿੱਤੀ ਕਿ ਮੈਂ ਧੰਨਾ ਸਿੰਘ ਨੂੰ ਫੜਵਾ ਸਕਦਾ ਹਾਂ। ਪਰ ਆਪਣੇ ਘਰ ਨਹੀਂ ਕਿਸੇ ਹੋਰ ਘਰੇ ਕਰਮ ਸਿੰਘ ਨਾਲ ਮਿਲ ਕੇ ਜਵਾਲਾ ਸਿੰਘ ਸਕੀਮ ਬਣਾਈ। ਜਵਾਲਾ ਸਿੰਘ ਧੰਨਾ ਸਿੰਘ ਨੂੰ ਹੋਰ ਪਿੰਡ ਲੈ ਗਿਆ। ਪੁਲਿਸ ਨੂੰ ਖ਼ਬਰ ਦੇ ਦਿੱਤੀ ਪੁਲਿਸ ਸੁਪਰਡੈਂਟ ਮਿਸਟਰ ਹਾਰਟਨ 40-50 ਆਦਮੀ ਲੈ ਕੇ ਆ ਧਮਕਿਆ ਤੇ ਪੁਛਿਆ ਧੰਨਾ ਸਿੰਘ ਕਿਥੇ ਹੈ। ਜਵਾਲਾ ਸਿੰਘ ਨੇ ਕਿਹਾ ਉਹ ਕਮਰੇ ਵਿਚ ਸੁੱਤਾ ਪਿਆ ਹੈ। ਹਾਰਟਨ



ਨੇ ਪੁਛਿਆ ਉਸ ਕੋਲ ਕੋਈ ਹਥਿਆਰ ਤਾਂ ਨਹੀਂ। ਜਵਾਲਾ ਸਿੰਘ ਨੇ ਕਿਹਾ ਇਕ ਰਵਾਲਵਰ ਹੈ। ਜਿਹੜਾ ਉਹਦੇ ਸਰਾਣੇ ਟੰਗਿਆ ਹੈ। ਹਾਰਟਨ ਨੇ ਕਿਹਾ ਸਾਨੂੰ ਮਰਵਾਉਣਾ ਚਾਹੁੰਦੇ ਹੋ, ਪਹਿਲਾਂ ਰਵਾਲਵਰ ਚੁੱਕ ਕੇ ਲਿਆਉ ਫਿਰ ਅਸੀਂ ਉਸਨੂੰ ਫੜਾਂਗੇ। ਜਵਾਲਾ ਸਿੰਘ ਨੇ ਇਸੇ ਤਰ੍ਹਾਂ ਕੀਤਾ ਤੇ ਫਿਰ 10-12 ਆਦਮੀਆਂ ਨੇ ਇਕੱਠੇ ਧਾਵਾ ਬੋਲ ਕੇ ਸੁੱਤੇ ਧੰਨੇ ਸਿੰਘ ਨੂੰ ਫੜ ਲਿਆ ਤੇ ਹੱਥਕੜੀ ਲਾ ਦਿੱਤੀ। ਜਦ ਧੰਨ ਸਿੰਘ ਨੂੰ ਖੜਾ ਕੀਤਾ ਤਾਂ ਹਾਰਟਨ ਨੇ ਮੇਹਣਾ ਮਾਰਦਿਆਂ ਕਿਹਾ ਧੰਨ ਸਿੰਘਾ ਤੂੰ ਤਾਂ ਐਲਾਨ ਕੀਤਾ ਸੀ ਕਿ ਕੋਈ ਵੀ ਤੈਨੂੰ ਜਿਉਦੇ ਜੀ ਨਹੀਂ ਫੜ ਸਕਦਾ ਦੇਖ ਤੂੰ ਜਿਊਂਦਾ ਵੀ ਹੈ ਤੇ ਫੜਿਆ ਵੀ ਗਿਆ ਹੈ। ਇਹ ਸੁਣਦਿਆਂ ਹੀ ਧੰਨਾ ਸਿੰਘ ਦੀਆਂ ਅੱਖਾਂ ਲਾਲ ਹੋ ਗਈਆਂ। ਹਾਰਟਨ ਨੇ ਝੱਟ ਇਕ ਸਿਪਾਹੀ ਨੂੰ ਆਰਡਰ ਦਿੱਤਾ ਕਿ ਇਸ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਦੇ। ਧੰਨਾ ਸਿੰਘ ਨੇ ਕਿਹਾ ਤੂੰ ਬੜਾ ਡਰਪੋਕ ਆਦਮੀ ਹੈਂ ਇਸ ਹਾਲਤ ਵਿਚ ਵੀ ਜਦ ਮੈਂ ਜਕੜਿਆ ਹੋਇਆ ਖੜਾ ਹਾਂ ਤੂੰ ਮੇਰੀ ਅੱਖ ਨਾਲ ਅੱਖ ਨਹੀਂ ਮਿਲਾ ਸਕਦਾ ਦੂਜਿਆਂ ਨੂੰ ਹੁਕਮ ਦੇ ਰਿਹਾ ਹੈ। ਇਹ ਸੁਣ ਕੇ ਹਾਰਟਨ ਆਪ ਧੰਨਾ ਸਿੰਘ ਦੀਆਂ ਅੱਖਾਂ ਤੇ ਪੱਟੀ ਬੰਨਣ ਲਈ ਅੱਗੇ ਵਧਿਆ ਇਹ ਦੇਖਦਿਆਂ ਹੀ ਧੰਨਾ ਸਿੰਘ ਨੂੰ ਏਨਾਂ ਕ੍ਰੋਧ ਚੜ੍ਹਿਆ ਉਸਨੇ ਬੜੇ ਜ਼ੋਰ ਨਾਲ ਆਪਣੇ ਹੱਥਾਂ ਨੂੰ ਇਕ ਝਟਕਾ ਦਿੱਤਾ ਜਿਸ ਨਾਲ ਜੰਜੀਰੀ ਟੁੱਟ ਗਈ ਤੇ ਧੰਨਾ ਸਿੰਘ ਦੀ ਕੂਹਣੀ ਉਸਦੀ ਕਮਰ ਤੇ ਵੱਜੀ। ਜਿਥੇ ਇਕ ਬੰਬ ਰੱਖਿਆ ਹੋਇਆ ਸੀ। ਉਸ ਬੰਬ ਦੇ ਫੱਟਣ ਨਾਲ ਧੰਨਾ ਸਿੰਘ ਦੀ ਬੋਟੀ-ਬੋਟੀ ਉਡ ਗਈ, ਨਾਲ ਹੀ ਉਸ ਵਕਤ ਪੰਜ ਆਦਮੀ ਚੱਲ ਵਸੇ ਤੇ ਤਿੰਨ ਸਖਤ ਜਖਮੀ ਹੋਏ ਉਹਨਾਂ ਵਿਚ ਹਾਰਟਨ ਵੀ ਸੀ। ਇਸ ਤਰ੍ਹਾਂ ਅੱਠ ਆਦਮੀਆਂ ਨੂੰ ਲੈ ਕੇ ਧੰਨਾ ਸਿੰਘ ਜਿਵੇਂ ਸ਼ਹੀਦੀ ਪਾਈ ਇਵੇਂ ਬਿਆਨ ਕੀਤਾ ਜਾ ਰਿਹਾ ਹੈ।

## (ਗੱਡੀ ਛੰਦ)

ਧੰਨਾ ਸਿੰਘ ਨੂੰ ਜਿਊਂਦਾ ਫੜ ਕੇ ਮਾਰ ਲਈਆ
ਹੱਥ ਕੜੀਆਂ ਸਿੰਘ ਸਾਹਿਬ ਨੂੰ ਬਿਠਾਇਆ ਵਿਚ ਸੱਥ ਦੇ
ਔਂਦੇ ਸਾਰੇ ਲੋਕ ਵੇਖਣੇ
ਪੌਂਦੇ ਲਾਨ੍ਹਤਾ ਗਦਾਰਾਂ ਤਾਂਈ
ਕਰ ਦਿੱਤਾ ਕਹਿਰ ਜਾਲਮੋ ਐਸੇ ਸੂਰਮੇ
ਵਿਰਲੀਆਂ ਮਾਵਾਂ ਕਰਦੀਆਂ ਪੈਦਾ ਦੇਸ਼ ਲਈ
ਕੱਖ ਰਹੇ ਨਾ ਗਦਾਰਾ ਤੇਰਾ ਧੋਖੇ ਨਾਲ ਫੜਾਇਆ
ਸਿੰਘ ਨੂੰ ਗੋਰੀ ਪੁਲਿਸ ਭੂਤਰੀ ਫਿਰਦੀ
ਸ਼ੇਰ ਨੂੰ ਜਿਊਂਦਾ ਫੜ ਕੇ ਗੋਰਾ ਆਖਦਾ

ਧੰਨਾ ਸਿੰਘਾ ਤੈਨੂੰ ਫਾਂਸੀ ਤੇ ਚੜਾ ਕੇ ਮਾਰਨਾ
ਤੂੰ ਤੇ ਕਹਿੰਦਾ ਸੀ ਸ਼ਹੀਦ ਹੋਣਾ ਲੜ ਕੇ
ਜਾਣਾਂ ਨਹੀਂ ਜਿਊਂਦਾ ਫੜਿਆ
ਕੀਤੇ ਪ੍ਰਣ ਕਿਧਰ ਗਏ ਤੇਰੇ
ਸਿੰਘਾ ਜਰਾ ਵੇਖ ਸੋਚ ਕੇ
ਅੱਗੋਂ ਸੂਰਮਾ ਮੱਥੇ ਤੇ ਵੱਟ ਪਾ ਕੇ
ਬੋਲਿਆ ਹੈ ਨਾਲ ਜੋਸ਼ ਦੇ ਮੌਤ ਜਾਪਦੀ
ਗੋਰਿਆ ਤੇਰੀ ਤੈਨੂੰ ਹੈ ਲਿਆਈ ਘੇਰ ਕੇ
ਅੱਗੇ ਲਾ ਕੇ ਖੜ੍ਹੂਗਾ ਤੈਨੂੰ
ਰੱਬ ਦੀ ਕਚੈਹਰੀ ਵਿਚ ਮੈਂ
ਏਨੀ ਆਖ ਕੇ ਜੈਕਾਰਾ ਸਿੰਘ ਛੱਡਿਆ
ਮੁੱਖੋ ਬੋਲੇ ਸੋ ਨਿਹਾਲ ਦਾ ਬੰਬ ਬੱਧਾ ਸੀ
ਬਗਲ ਵਿਚ ਜਿਹੜਾ ਖਿੱਚ ਤਾ ਪੁਲੀਤਾ ਉਸਦਾ
ਪਿਆ ਜੋਰ ਦੀ ਧਮਾਕਾ ਐਸਾ
ਧਰਤੀ ਅਕਾਸ਼ ਕੰਬ ਗਏ
ਜਿਨੇ ਖੜੇ ਸੀ ਪੁਲੀਸ ਵਾਲੇ ਲਾਗੇ
ਸਭ ਨੂੰ ਉਡਾ ਕੇ ਲੈ ਗਿਆ
ਇੰਜ ਪਾ ਗਿਆ ਸ਼ਹੀਦੀ ਸਿੰਘ ਸੂਰਮਾ
ਗੋਰੇ ਅੰਗਰੇਜ਼ ਮਾਰ ਕੇ
ਧੰਨਾ ਸਿੰਘ ਨੇ ਕਰੇ ਜੋ ਕਾਰਨਾਮੇ
ਦੁਨੀਆਂ ਤੇ ਕਾਇਮ ਸਦਾ ਲਈ
ਰਹਿਣਗੇ ਰਹਿਣਗੇ
ਕਵੀ ਜਰਨੈਲ ਸਿੰਘ ਜੀ
ਜੱਸ ਕਹਿਣਗੇ

***



## (ਕਿੱਸਾ ਰੂਪ ਬਸੰਤ)

1.

ਮਾਲਣ ਨੇ ਹਾਰ ਗੁੰਦੇ ਨਾਲ ਹੈ ਪਿਆਰ ਦੇ
ਰਾਣੀ ਤਾਂਈ ਕਹਿੰਦੀ ਜਾ ਕੇ ਨਾਲ ਸਤਿਕਾਰ ਦੇ
ਜੀਊਂਦੀ ਰਵੇ ਤੇਰੀ ਸਰਕਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

2.

ਰੁਕਿਆ ਹੈ ਏਥੇ ਆ ਕੇ ਭਾਗਾਂ ਨਾ ਜਹਾਜ ਨੀ
ਜਾਪੇ ਕੋਈ ਰਾਜਾ ਮੈਨੂੰ ਤੇਰਾ ਸਿਰਤਾਜ ਨੀ
ਹੋਵੇਗਾ ਕੋਈ ਵੱਡਾ ਸਾਹੂਕਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

3.

ਚਾਰ ਯੁੱਗ ਹੋਵੇ ਲੰਮੀ ਉਮਰ ਤੇਰੇ ਹਾਣੀ ਦੀ
ਵੱਸਦੀ ਰਹਿ ਸਦਾ ਤੇਰੀ ਦੁਨੀਆਂ ਨਿਮਾਣੀ ਦੀ
ਖਿੜੀ ਰਹਿ ਤੇਰੀ ਗੁਲਜਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

4.

ਸੋਹਣੇ ਸੋਹਣੇ ਫੁੱਲ ਤੋੜ ਬਾਗਾਂ ਚੋਂ ਮੰਗਾਏ ਮੈਂ
ਲੜੀਆਂ ਪਰੋ ਕੇ ਤੇਰੇ ਵਾਸਤੇ ਸਜਾਏ ਮੈਂ
ਮਹਿਕਾਂ ਰਹਿ ਸੋਹਣੀਆਂ ਖਲਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

5.

ਸਾਡਿਆਂ ਫੁੱਲਾਂ ਨੂੰ ਜਿਹੜੀ ਪਿਆਰ ਨਾ ਹੰਢਾਵੇ ਨੀ
ਮਿਲਦੀ ਮੁਰਾਦ ਜਿਹੜੀ ਦਿਲ ਵਿਚੋਂ ਚਾਹਵੇ ਨੀ

ਸਦਾ ਰਹਿੰਦਾ ਖ਼ੁਸ਼ ਦਿਲਦਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

6.

ਉਮਰ ਜਵਾਨ ਨਵੀਂ ਨਵੀਂ ਤੂੰ ਵਿਆਹੀ ਹੈ
ਪਰ ਤੇਰੇ ਚਿਹਰੇ ਤੇ ਉਦਾਸੀ ਕਾਹਤੋਂ ਛਾਈ ਹੈ
ਜਾਪੇ ਕਿਸੇ ਗੱਲੋਂ ਤੂੰ ਲਾਚਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

7.

ਆ ਗਈ ਮੈਂ ਗਰੀਬ ਤੇਰੇ ਚੱਲ ਕੇ ਦੁਵਾਰੇ ਨੀ
ਕੀਤੀ ਕਾਹਤੋਂ ਚੁੱਪ ਤੂੰ ਦਸ ਮੁਟਿਆਰੇ ਨੀ
ਕੀ ਲੈਂਦਾ ਜਰਨੈਲ ਤੇਰੀ ਸਾਰ ਨੀ ਸੁਹਾਗਣੇਂ
ਲੈਲਾ ਮੈਥੋਂ ਸ਼ਗਨਾਂ ਦੇ ਹਾਰ ਨੀ ਸੁਹਾਗਣੇਂ

ਨਸ਼ਿਆਂ 'ਚ ਡੁੱਬ ਰਹੀ ਜਵਾਨੀ ਤੇ ਸਮੈਕ ਵਰਗੇ ਮਾਰੂ ਨਸ਼ੇ ਵਿਚ ਗਰਕ ਹੋ ਰਹੀ ਪੀੜੀ ਨੂੰ ਇਕ ਹਲੂਣਾ ਇਵੇਂ ਦਿੱਤਾ ਜਾ ਰਿਹਾ ਹੈ।

1.

ਜਰਾ ਦਿਲ 'ਚ ਜਵਾਨਾ ਝਾਤੀ ਮਾਰ ਤੂੰ
ਜੇਤੂ ਜੰਗਾਂ ਦਾ ਤੇ ਸ਼ਾਹ ਅਸਵਾਰ ਤੂੰ
ਮੱਲਾਂ ਲਈਆਂ ਜਮਰੌਦ ਤਾਂਈ ਮਾਰ ਤੂੰ
ਲੋੜ ਦੇਸ਼ ਨੂੰ ਹੈ ਅੱਜ ਤੇਰੇ ਜੇਹੇ ਦਲੇਰਾਂ ਦੀ
ਧਾਂਕ ਦੁਨੀਆਂ ਚੋਂ ਮੰਨੀ ਹੈ ਪੰਜਾਬੀ ਸ਼ੇਰਾਂ ਦੀ

2.

ਪਰ ਦੂਜੇ ਬੰਨੇ ਖਤਰਾ ਜਵਾਨੀ ਨੂੰ
ਥਾਂ ਥਾਂ ਤੇ ਕਰੌਦਾ ਫਿਰੇ ਹਾਨੀ ਨੂੰ
ਕਾਹਨੂੰ ਪਾ ਲਿਆ ਹੈ ਪੱਲੇ ਬਦਨਾਮੀ ਨੂੰ
ਕੰਮ ਮੰਦ ਭਾਗਾ ਜਿਹੜਾ ਚੱਲ ਪਿਆ ਬਲੈਕ ਦਾ
ਕਿਥੋਂ ਲੱਗ ਗਿਆ ਜਵਾਨੀ ਨੂੰ ਨਸ਼ਾ ਸਮੈਕ ਦਾ



3.

ਇਹ ਹੈ ਦੇਸ਼ ਮੇਰਾ ਅਣਖੀ ਜਵਾਨਾਂ ਦਾ
ਦੂਲੇ ਸ਼ੇਰ ਕਰਤਾਰ ਪਹਿਲਵਾਨਾਂ ਦਾ
ਫਤਿਹ ਸਿੰਘ ਜੈਸੇ ਨੇਕ ਇਨਸਾਨਾਂ ਦਾ
ਧੌਲ ਝੱਲ ਸਕੇ ਕਿਹੜਾ ਸਾਡਿਆਂ ਪਲੇਰਾਂ ਦੀ
ਧਾਂਕ ਦੁਨੀਆਂ ਚੋਂ ਮੰਨੀ ਹੈ ਪੰਜਾਬੀ ਸ਼ੇਰਾਂ ਦੀ

4.

ਕਦੇ ਜ਼ੋਰ ਸੀ ਜਵਾਨਾਂ ਵਿਚ ਲੌਹੜਿਆਂ ਦੇ
ਅੱਜ ਡਿਗਦੇ ਫਿਰਨ ਵਾਗੂੰ ਕੋਹੜਿਆਂ ਦੇ
ਹੋਗੀ ਏਡਜ਼ ਕਈਆਂ ਨੂੰ ਭਰੇ ਫੋਹੜਿਆਂ ਦੇ
ਰੋਗ ਨਸ਼ਿਆਂ ਤੋਂ ਵਧੇ ਹਾਰਟ ਅਟੈਕ ਦਾ
ਕਿਥੋਂ ਲੱਗ ਗਿਆ ਜਵਾਨੀ ਨੂੰ ਨਸ਼ਾ ਸਮੈਕ ਦਾ

5.

ਜਿੰਨਾਂ ਆਪਣੇ ਸਰੀਰ ਨੂੰ ਬਚਾਇਆ ਹੈ
ਮਿਲਖਾ ਸਿੰਘ ਸਿੱਖ ਉੱਡਣਾ ਕਹਾਇਆ ਹੈ
ਹਰਭਜਨ ਸਿੰਘ ਜਿੱਤ ਕਿੰਨੀ ਵਾਰ ਆਇਆ ਹੈ
ਜੋਸ਼ ਜੌਤਾ ਸਿੰਘ ਵਿਚ ਕਹਿੰਦੇ ਸੀ ਹਨੇਰਾਂ ਦੀ
ਧਾਂਕ ਦੁਨੀਆਂ ਚੋਂ ਮੰਨੀ ਹੈ ਪੰਜਾਬੀ ਸ਼ੇਰਾਂ ਦੀ

6.

ਜਿਹੜੇ ਪੁੱਤ ਉੱਤੇ ਮਾਪਿਆਂ ਨੂੰ ਆਸ ਸੀ
ਅੱਜ ਹੋਇਆ ਬੈਠਾ ਟੱਬਰ ਉਦਾਸ ਸੀ
ਉਹਦੀ ਮੁੱਕ ਚੱਲੀ ਜ਼ਿੰਦਗੀ ਦੀ ਝਾਕ ਸੀ
ਨੰਗਾ ਹੋ ਰਿਹਾ ਸੀ ਨਾਚ ਮੌਤ ਦੀ ਨਮੈਸ਼ ਦਾ
ਕਿਥੋਂ ਲੱਗ ਗਿਆ ਜਵਾਨੀ ਨੂੰ ਨਸ਼ਾ ਸਮੈਕ ਦਾ

7.

ਜਿਹੜੇ ਉਸ ਸੱਚੇ ਨਾਮ ਦੇ ਵਪਾਰੀ ਆ
ਸਦਾ ਚੜ੍ਹੀ ਰਹਿੰਦੀ ਨਾਮ ਦੀ ਖੁਮਾਰੀ ਆ
ਨਾ ਕੋਈ ਲੱਗਦੀ ਸਰੀਰ ਨੂੰ ਬਿਮਾਰੀ ਆ
ਗੱਲ ਮੁਕ ਜਾਂਦੀ ਦਿਲ ਵਿਚੋਂ ਹੇਰਾ ਫੇਰਾਂ ਦੀ
ਧਾਕ ਦੁਨੀਆਂ ਚ ਮੰਨੀ ਹੈ ਪੰਜਾਬੀ ਸ਼ੇਰਾਂ ਦੀ

8.

ਜਿਹੜੇ ਮਾਪਿਆਂ ਦੀ ਸਿੱਖਿਆ ਭੁਲਾਉਂਦੇ ਨੇ
ਰਹਿੰਦੇ ਵਾਂਗ ਜਰਨੈਲ ਪਛਤਾਉਂਦੇ ਨੇ
ਹੀਰਾ ਜਨਮ ਉਹ ਖਾਕ ਚ ਰਲੌਂਦੇ ਨੇ
ਮੂੰਹ ਤੇ ਆਖ ਦਿੰਦੇ ਲੋਕ ਪੁੱਤਰ ਨਸ਼ੇੜ ਦਾ
ਕਿਥੋਂ ਲੱਗ ਗਿਆ ਜਵਾਨੀ ਨੂੰ ਨਸ਼ਾ ਸਮੈਕ ਦਾ

ਦੇਹ ਧਾਰੀ ਪਖੰਡੀਆਂ ਸੰਤਾਂ ਤੋਂ ਸੁਚੇਤ ਕਰਦੀ ਇਹ ਕਵਿਤਾ ਇਦੋਂ ਬਿਆਨ ਕੀਤੀ ਜਾ ਰਹੀ ਹੈ।

1.

ਜਿਹੜੀ ਧਰਤੀ ਮੰਨੀ ਜਾਂਦੀ ਸਾਧੂ ਸੰਤਾਂ ਦੀ
ਦਿਲ ਦੇ ਕਾਲੇ ਕਾਗਾਂ ਮੱਲ ਲਈ ਨਗਰੀ ਹੰਸਾਂ ਦੀ
ਰੰਗ ਬਰੰਗੇ ਚੋਲੇ ਟੋਪੀਆਂ ਵਰਗੀਆਂ ਪੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

2.

ਜਿੰਨਾਂ ਥਾਵਾਂ ਤੇ ਤੱਪ ਕੀਤਾ ਲੱਖ ਵਰਕੰਤਾਂ ਨੇ
ਮੱਲ ਲਿਆ ਅੱਜ ਉਸ ਜਗ੍ਹਾ ਨੂੰ ਬਗਲੇ ਭਗਤਾਂ ਨੇ
ਚੋਰ ਬਦਲ ਕੇ ਭੇਸ ਬਹਿ ਗਿਆ ਵਿਚ ਸਲੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ



3.

ਕਰਨ ਲੱਗ ਪਏ ਨਕਲਾਂ ਨੇ ਉਹ ਗੁਰੂ ਗ੍ਰੰਥਾਂ ਦੀਆਂ
ਨਵੀਆਂ ਰਹਿਤਾਂ ਦੇ ਦੱਸਣ ਭੁੱਲ ਮਰਿਆਦਾ ਪੰਥ ਦੀਆਂ
ਗੁਰੂ ਗ੍ਰੰਥ ਦੀਆਂ ਬੀੜਾਂ ਨੂੰ ਕਈ ਲਾਂਵਦੇ ਅੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

4.

ਕੋਈ ਹੈ ਕੜਿਆਂ ਵਾਲਾ ਕੋਈ ਹੈ ਸੱਪਾਂ ਵਾਲਾ ਜੀ
ਕੋਈ ਹੈ ਰੱਖਾਂ ਵਾਲਾ ਤੇ ਕੋਈ ਗੱਪਾਂ ਵਾਲਾ ਜੀ
ਭੇਸ ਬਦਲ ਕੇ ਚੋਰੀ ਕਈ ਵਿਚ ਜਾਣ ਕਲੱਬਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

5.

ਫਿਰੀ ਪੰਥ ਸਿਰ ਚਾਹੁੜੀ ਹੈ ਪਾਪੀ ਭਨਿਆਰੇ ਨੇ
ਗੁਰੂ ਗ੍ਰੰਥ ਦੀਆਂ ਬੀੜਾਂ ਸਾੜਤੀਆਂ ਹੱਤਿਆਰੇ ਨੇ
ਫਿਤਰ ਖਾਧੇ ਸਿੰਘਾਂ ਤੋਂ ਉਸਦੇ ਪਿਛੇ ਲੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

6.

ਨੂਰ ਮਹਿਲੀਆ ਬਾਬਾ ਵੀ ਵਿਚ ਰਹਿੰਦਾ ਨਾਰਾਂ ਦੇ
ਲੋਕ ਭਰਾਉਂਦੇ ਟੋਲੇ ਕਈ ਕੁੜੀਆਂ ਮੁਟਿਆਰਾਂ ਦੇ
ਪੁੱਠੇ ਰਾਹੇ ਪੈਗੇ ਮਾਪੇ ਸੋਹਲ ਸਲੱਗਾਂ ਦੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

7.

ਭੂਰੇ ਸ਼ਾਹ ਜੀ ਬਾਬੇ ਦਾ ਰੰਗ ਪੈ ਗਿਆ ਭੂਰਾ ਜੇ
ਖੱਲ ਸ਼ੇਰ ਦੀ ਪਾ ਕੇ ਬੈਠਾ ਰਿਹਾ ਕਤੂਰਾ ਜੇ
ਪੀਂਦੇ ਭੰਗ ਸਮੈਕ ਕਈ ਮੂੰਹ ਚੋਂ ਡਿਗਦੀਆਂ ਝੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

8.

ਵਿਚ ਟੋਰੰਟੋ ਗਰੇਵਾਲ ਇਕ ਬਣਿਆ ਬਾਬਾ ਜੇ
ਉਸਨੂੰ ਜਾ ਟਕਸਾਲੀ ਸਿੰਘਾਂ ਮਾਰਿਆ ਦਾਬਾ ਜੇ
ਵੱਲ ਅਮਰੀਕਾ ਲਾਈ ਉਡਾਰੀ ਵਾਂਗਰ ਮੱਘਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

9.

ਗੁਰੂ ਗ੍ਰੰਥ ਦੀ ਕਰੀ ਬੇਅਦਬੀ ਜਾਂ ਨਿਰੰਕਾਰੀ ਨੇ
ਤੇਰਾਂ ਸਿੰਘ ਸ਼ਹੀਦ ਕਰੇ ਜਾਂ ਉਸ ਸ਼ਿਕਾਰੀ ਨੇ
ਸੁੱਖਾ ਸਿੰਘ ਮਹਿਤਾਬ ਸਿੰਘ ਨੂੰ ਲੱਗ ਗਈਆਂ ਅੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

10.

ਕਰਦੇ ਰਹਿ ਮਦਾਤ ਉਸਦੀ ਹਾਕਮ ਦਿੱਲੀ ਦੇ
ਭੇਸ ਬਦਲ ਕੇ ਸ਼ੇਰ ਪਹੁੰਚ ਗਏ ਪਿੱਛੇ ਬਿੱਲੀ ਦੇ
ਕਾਬਲ ਸਿੰਘ ਰਣਜੀਤ ਨੇ ਰੱਖ ਵਿਖਾਈਆਂ ਪੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

11.

ਕਈ ਢਿਲੜ ਜਿਹੇ ਲੋਕੀ ਬਹਿ ਗਏ ਮੱਲਕੇ ਕਬਰਾਂ ਨੇ
ਭੂਤ ਭੌਵਿਖਤ ਤੇ ਵਰਤਮਾਨ ਦੀਆਂ ਦਿੰਦੇ ਖ਼ਬਰਾਂ ਨੇ
ਕਿਸ ਦੀ ਜਾਨ ਬਚਾਈ ਦੱਸੋ ਧਾਗੇ ਤੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

12.

ਚੌਕੀਦਾਰ ਦਾ ਕੰਮ ਹੈ ਦੇਣਾ ਸਿਰਫ਼ ਢੰਡੋਰਾ ਜੀ
ਅੱਗੋਂ ਤੁਹਾਡੀ ਮਰਜ਼ੀ ਮੰਨੋ ਜਾਂ ਨਾ ਭੋਰਾ ਜੀ
ਜਰਨੈਲ ਕਵੀ ਦੀਆਂ ਘੱਸਣਗੀਆਂ ਰੋਲਾ ਪਾ ਪਾ ਰੱਗਾਂ ਨੇ
ਭੋਲੀ ਭਾਲੀ ਦੁਨੀਆਂ ਲੁੱਟ ਲਈ ਸੱਜਣ ਠੱਗਾਂ ਨੇ

★★★



# ਪ੍ਰਸੰਗ (ਬਾਬਰ ਦਾ ਹਮਲਾ)

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੂਸਰੀ ਵਾਰ ਸੈਦਪੁਰ ਭਾਈ ਲਾਲੋ ਦੇ ਨਗਰ ਗਏ। ਪਿੰਡ ਦੇ ਬਾਹਰਵਾਰ ਗੁਰੂ ਨਾਨਕ ਦੇਵ ਜੀ ਤੇ ਰਬਾਬੀ ਮਰਦਾਨਾ ਜੀ ਨੇ ਡੇਰਾ ਲਾ ਲਿਆ। ਇਥੇ ਹੀ ਭਾਈ ਲਾਲੋ ਪਾਤਸ਼ਾਹ ਦੇ ਦਰਸ਼ਨਾਂ ਨੂੰ ਆਇਆ। ਨਜ਼ਰ ਭੇਟਾ ਕਰ ਕੇ ਨਮਸਕਾਰ ਕੀਤੀ, ਪਾਤਸ਼ਾਹ ਦੇ ਸਾਹਮਣੇ ਭਾਈ ਲਾਲੋ ਚੁਪ ਕਰ ਕੇ ਬੈਠ ਗਿਆ। ਦਾਤਾਰ ਪਾਤਸ਼ਾਹ ਨੇ ਪੁੱਛਿਆ ਭਾਈ ਲਾਲੋ ਜੀ ਕੀ ਗੱਲ ਹੈ। ਅੱਜ ਬੜੇ ਉਦਾਸ ਨਜ਼ਰ ਆ ਰਹੇ ਹੋ ਜੋ ਖ਼ੁਸ਼ੀ ਅਸਾਂ ਪਹਿਲੀ ਮੁਲਾਕਾਤ ਵਿਚ ਤੇਰੇ ਚਿਹਰੇ ਤੇ ਵੇਖੀ ਸੀ ਉਹ ਖ਼ੁਸ਼ੀ ਅੱਜ ਤੇਰੇ ਚਿਹਰੇ ਤੋਂ ਅਲੋਪ ਕਿਉਂ ਹੈ। ਹਜ਼ੂਰ ਦੇ ਵਾਕ ਸੁਣ ਕੇ ਭਾਈ ਲਾਲੋ ਦੀਆਂ ਅੱਖਾਂ ਵਿਚ ਹੰਝੂ ਆ ਗਏ। ਸੀਸ ਝੁਕਾ ਕੇ ਭਾਈ ਲਾਲੋ ਜੀ ਨੇ ਆਪਣੇ ਦਿਲ ਦਾ ਦਰਦ ਸਾਹਿਬ ਪਾਤਸ਼ਾਹ ਦੇ ਅੱਗੇ ਇਉਂ ਬਿਆਨ ਕੀਤਾ।

(ਟਰਨ ਛੰਦ)

1.

ਹੱਥ ਬੰਨ੍ਹ ਭਾਈ ਲਾਲੋ ਕਹਿੰਦਾ ਸਤਿਗੁਰ ਪਿਆਰੇ ਜੀ
ਦੁੱਖੀ ਪਠਾਣਾਂ ਹੱਥੋਂ ਸਭੇ ਲੋਕ ਵਿਚਾਰੇ ਜੀ
ਹੁਣ ਸਤਿਗੁਰ ਜੀ ਜਾਣਾ ਨਾ ਇਹ ਦਰਦ ਲੁਕੋਇਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

2.

ਰੋਕਣ ਵਾਲਾ ਕੋਈ ਨਹੀਂ ਇਹ ਮਨਆਈਆਂ ਕਰਦੇ ਨੇ
ਉੱਚੀ ਸਾਹ ਨਹੀਂ ਲੈਂਦੇ ਸਾਰੇ ਲੋਕੀ ਡਰਦੇ ਨੇ
ਜਿਹੜਾ ਬੋਲੇ ਬੱਕਰੇ ਵਾਂਗੂ ਜਾਂਦਾ ਕੋਹਿਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

3.

ਰੱਬ ਦਾ ਖ਼ੌਫ ਭੁਲਾ ਕੇ ਜ਼ਾਲਮ ਜ਼ੁਲਮ ਕਮਾਉਂਦੇ ਨੇ
ਅੱਗੇ ਝੁਕਿਆ ਤਾਂਈ ਦਾਤਾ ਹੋਰ ਝੁਕਾਉਂਦੇ ਨੇ
ਜਬਰੀ ਧੰਨ ਮਜਲੂਮਾ ਕੋਲੋਂ ਜਾਂਦਾ ਖੋਹਿਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

4.

ਇਹ ਸ਼ਹਿਰ ਤੇ ਝੁੱਲੀ ਦਾਤਾ ਕਹਿਰ ਹਨੇਰੀ ਹੈ
ਹੋਈ ਨਿਤਾਣੀ ਪਰਜਾ ਢਾਹ ਕੇ ਬੈਠੀ ਢੇਰੀ ਹੈ
ਜ਼ੋਰ ਪਾਪ ਨੇ ਫੜਿਆ ਸੱਚ ਨੇ ਮੂੰਹ ਛੁਪੋਇਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

5.

ਰਾਤ ਕੁਫਰ ਦੀ ਚਿਟੇ ਦਿਨ ਵਿਚ ਕਾਲੀ ਬੋਲੀ ਏ
ਅਬਲਾ ਦੀ ਪਤ ਸ਼ਰੇਆਮ ਹੀ ਜਾਂਦੀ ਰੋਲੀ ਏ
ਮੌਤ ਕੂਕਦੀ ਸਿਰ ਤੇ ਜ਼ੁਲਮ ਸ਼ਿਖਰ ਨੂੰ ਛੂਹਿਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

6.

ਛੇ ਮਹੀਨਿਆਂ ਦੀ ਮਿਹਨਤ ਜੋ ਕਿਰਤੀ ਕਿਰਸਾਨਾਂ ਦੀ
ਉਸ ਦੇ ਉੱਤੇ ਹਰ ਪਲ ਰਹਿੰਦੀ ਅੱਖ ਸ਼ੈਤਾਨਾਂ ਦੀ
ਜਬਰੀ ਦਾਣਾ ਫੱਕਾ ਮਹਿਲੀ ਜਾਂਦਾ ਢੋਇਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

7.

ਡੋਲੇ ਲੁਟੇ ਜਾਂਦੇ ਰਾਹ ਵਿਚ ਸੱਜ ਵਿਆਹੀਆਂ ਦੇ
ਹਾੜੇ ਕੋਈ ਨਹੀਂ ਸੁਣਦਾ ਤੱਦ ਮਾਵਾਂ ਦੀਆਂ ਜਾਈਆਂ ਦੇ
ਪੱਥਰ ਦਿਲ ਹਾਕਮ ਨਾ ਕੋਈ ਜਾਂਦਾ ਪੋਹਿਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ



8.

ਜ਼ਾਲਮ ਕਰਨ ਅਯਾਸ਼ੀ ਪੀ ਪੀ ਖ਼ੂਣ ਗਰੀਬਾਂ ਦਾ
ਸਭ ਰੀਝਾਂ ਮੁਰਝਾਈਆਂ ਡਾਢਾ ਖੇਲ ਨਸੀਬਾਂ ਦਾ
ਲਹੂ ਪਰਜਾ ਦਾ ਨਿੰਬੂਆਂ ਵਾਗੂੰ ਜਾਂਦਾ ਚੋਇਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

9.

ਕਲਮ ਅਮਰ ਦੀ ਰੋ ਕੇ ਲਿਖਦੀ ਦਰਦ ਗਰੀਬਾਂ ਦਾ
ਤੇਰੇ ਬਾਜੋਂ ਦਿਸਦਾ ਨਹੀਂ ਹਮਦਰਦ ਗਰੀਬਾਂ ਦਾ
ਧਰਮ ਦਾ ਸੂਰਜ ਕਾਲੇ ਬੱਦਲਾਂ ਹੇਠ ਲੁਕੋਇਆ ਹੈ
ਚੁੱਕੀ ਅੱਤ ਪਠਾਣਾਂ ਜੀਣਾ ਮੁਸ਼ਕਿਲ ਹੋਇਆ ਹੈ

ਭਾਈ ਲਾਲੋ ਜੀ ਨੇ ਪਠਾਣਾਂ ਦੇ ਜ਼ੁਲਮ ਦੀ ਦਾਸਤਾਨ ਰੋ ਕੇ ਗੁਰੂ ਜੀ ਨੂੰ ਦੱਸੀ। ਭਾਈ ਲਾਲੋ ਜੀ ਦੇ ਦਿਲ ਦਾ ਦਰਦ ਸੁਣ ਕੇ ਗੁਰੂ ਜੀ ਕੁਝ ਦੇਰ ਚੁੱਪ ਰਹਿਣ ਮਗਰੋਂ ਬੋਲੇ। ਭਾਈ ਲਾਲੋ ਹੌਂਸਲਾ ਰੱਖ ਜ਼ਾਲਮ ਪਠਾਣਾਂ ਦਾ ਰਾਜ ਹੁਣ ਬਹੁਤੀ ਦੇਰ ਨਹੀਂ ਚੱਲਣਾ। ਸਾਨੂੰ ਆਉਣ ਵਾਲਾ ਸਮਾਂ ਦਿਸ ਰਿਹਾ ਹੈ, ਪਠਾਣਾਂ ਦੇ ਜ਼ੁਲਮ ਨੂੰ ਖ਼ਤਮ ਕਰਨ ਲਈ, ਬਾਬਰ ਬਾਦਸ਼ਾਹ ਤਿਆਰੀ ਕਰੀ ਬੈਠਾ ਹੈ ਆਉਣ ਵਾਲੇ ਦਿਨ ਭਿਆਨਕ ਹੋਣਗੇ। ਭਾਈ ਲਾਲੋ ਜੀ ਧੀਰਜ ਰੱਖੋ ਪਠਾਣਾਂ ਦਾ ਖ਼ੇਹ ਕਰਨ ਵਾਸਤੇ ਮੁਗ਼ਲ ਬਾਦਸ਼ਾਹ ਬਾਬਰ ਫ਼ੌਜਾਂ ਲੈ ਕੇ ਚੜ੍ਹਿਆ ਆ ਰਿਹਾ ਹੈ। ਗੁਰੂ ਜੀ ਇਉਂ ਕਹਿਣ ਲੱਗੇ:-

## (ਦੱਵਈਆ ਛੰਦ)

1.

ਭਾਈ ਲਾਲੋ ਜੀ ਧੀਰਜ ਰੱਖੋ ਸਤਿਗੁਰ ਜੀ ਫ਼ਰਮਾਉਂਦੇ ਨੇ
ਅੱਤ ਖ਼ੁਦਾ ਦਾ ਵੈਰ ਹਮੇਸ਼ਾਂ ਜ਼ਾਲਮ ਸੁੱਖ ਨਾ ਪਾਉਂਦੇ ਨੇ
ਕੀ ਹੋਵੇਗਾ ਕੱਲ ਤੱਕ ਇਥੇ ਜਾਣ ਲੈ ਅਣੁਵਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜ੍ਹਿਆ ਸੋਧਣ ਲਈ ਪਠਾਣਾਂ ਨੂੰ

2.

ਰੱਖੋ ਘਰੀ ਨਿਕਾਹ ਜਿੰਨਾਂ ਨੇ ਗੀਤਾਂ ਦੀ ਥਾਂ ਵੈਣ ਸੁਣੀ
ਵਾਗ ਗੁੰਦਨ ਦਾ ਹੁਕਮ ਨਹੀਂ ਹੋਣਾ ਪਾਊ ਕੀਰਨੇ ਭੈਣ ਸੁਣੀ

ਮੌਤ ਵਿਹਾਉਣੀ ਪਉ ਅਚਾਨਕ ਘੋੜੀ ਚੜਿਆਂ ਕਾਹਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

3.

ਲੁੱਟ ਮਾੜਿਆਂ ਨੂੰ ਮਹਿਲ ਬਣਾਏ ਵੱਡੇ ਵੱਡੇ ਹੰਕਾਰੀਆਂ ਨੇ
ਢਾਉਣ ਲਈ ਕਾਬਲ ਵਿਚੋਂ ਬਾਬਰ ਤੁਰਿਆ ਖਿਚ ਤਿਆਰੀਆਂ ਨੇ
ਮੌਤ ਦੇ ਘਾਟ ਉਤਾਰੂ ਆ ਕੇ ਵੱਡੇ ਵੱਡੇ ਬਲਵਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

4.

ਹਲਕੇ ਹੋਏ ਨਵਾਬਾਂ ਤਾਂਈ ਮੌਤ ਕੁੱਤੇ ਦੀ ਮਾਰੂਗਾ
ਵੱਢ ਵੱਢ ਆਕੜ ਖਾਨਾਂ ਤਾਂਈ ਸਭ ਦੀ ਭੁਗਤ ਸਵਾਰੂਗਾ
ਆ ਨਰਕਾਂ ਦੇ ਰਾਹੇ ਪਾਊ ਸਭ ਹਵਸ਼ੀ ਹੈਵਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾ ਨੂੰ

5.

ਇਸ ਧਰਤੀ ਦਾ ਚੱਪਾ ਚੱਪਾ ਖ਼ੂਨ ਨਾ ਰੰਗਿਆ ਜਾਊਗਾ
ਵੱਸਦੇ ਘੁੱਗ ਘਰਾਣਿਆਂ ਤਾਂਈ ਮਿੱਟੀ ਵਿਚ ਮਿਲਾਊਗਾ
ਚੱਲ ਤੋਪਾਂ ਦੇ ਗੋਲੇ ਵੇਖੀ ਢਾਉਂਦੇ ਕਿੰਝ ਮਕਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

6.

ਮਾਂਵਾ ਦੇ ਪੁੱਤ ਵਿਛੜ ਜਾਣਗੇ ਮੁੜਕੇ ਕਿਸੇ ਮਿਲਾਉਣੇ ਨਹੀਂ
ਪਰਬਤ ਚੀਰ ਲੰਘਣਗੀਆਂ ਆਹੀ ਰੋਂਦੇ ਕਿਸੇ ਵਰਾਉਣੇ ਨਹੀਂ
ਇਸ ਨਗਰੀ ਵਿਚ ਕੋਈ ਬਲੀ ਨਹੀਂ ਰੋਕੇ ਜੋ ਤੂਫਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

7.

ਇਹ ਰਜ਼ਾ ਹੈ ਉਸ ਮਾਲਕ ਦੀ ਮੰਨਣਾ ਪੈਣਾ ਭਾਣੇ ਨੂੰ
ਜ਼ੁਲਮ ਨੂੰ ਰੋਕਣ ਲਈ ਭੇਜਣਾ ਰੱਬ ਬਾਬਰ ਜਰਵਾਣੇ ਨੂੰ



ਖਿਚੀ ਆਉਂਦਾ ਉਹ ਤਿਆਰੀ ਲੈ ਸ਼ਵੀਆਂ ਕਿਰਪਾਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

8.

ਮਰਨੇ ਕਈ ਭੈਣਾਂ ਦੇ ਵੀਰੇ ਸਾਨੂੰ ਸਮਾਂ ਬਤਾ ਰਿਹਾ ਹੈ
ਗਿਣ ਗਿਣ ਲੈਣੇ ਬਦਲੇ ਬਾਬਰ ਸੈਦਪੁਰੀ ਵੱਲ ਆ ਰਿਹਾ ਹੈ
ਪੜ ਹਵਾਲੇ ਸੀਤਲ ਜੀ ਦੇ ਕਰਦਾ ਅਮਰ ਬਿਆਨਾਂ ਨੂੰ
ਡਾਢਾ ਮੁਗ਼ਲ ਬਾਦਸ਼ਾਹ ਚੜਿਆ ਸੋਧਣ ਲਈ ਪਠਾਣਾਂ ਨੂੰ

ਦਾਤਾਰ ਪਾਤਸ਼ਾਹ ਨੇ ਕਿਹਾ ਭਾਈ ਲਾਲੋ ਜੀ ਅੱਤ ਤੇ ਖ਼ੁਦਾ ਦਾ ਸਦਾ ਹੀ ਵੈਰ ਹੁੰਦਾ ਹੈ ਫ਼ਿਕਰ ਨਾ ਕਰ ਬਾਬਰ ਬਾਦਸ਼ਾਹ ਚੜਕੇ ਆ ਰਿਹਾ ਹੈ। ਇਹਨਾਂ ਪਠਾਣਾਂ ਦੇ ਜ਼ੁਲਮੀ ਰਾਜ ਦੀਆਂ ਜੜਾਂ ਪੁੱਟ ਕੇ ਰੱਖ ਦਵੇਗਾ। ਸੈਦਪੁਰ ਨੂੰ ਉਜਾੜ ਕੇ ਰੱਖ ਦੇਵੇਗਾ। ਹਜ਼ੂਰ ਦੇ ਇਹ ਵਾਕ ਸੁਣ ਕੇ ਮਰਦਾਨਾ ਜੀ ਨੂੰ ਇਉਂ ਲੱਗਿਆ ਜਿਵੇਂ ਗੁਰੂ ਜੀ ਇਸ ਨਗਰੀ ਨੂੰ ਸ਼ਰਾਪ ਦੇ ਰਹੇ ਹੋਣ। ਭਾਈ ਮਰਦਾਨਾ ਜੀ ਨੇ ਕਿਹਾ ਹਜ਼ੂਰ ਇੰਨੇ ਕਰੜੇ ਸ਼ਬਦ ਨਾ ਕਹੋ। ਭਾਈ ਲਾਲੋ ਜੀ ਵੀ ਇਸੇ ਨਗਰੀ ਦੇ ਵਾਸੀ ਹਨ। ਸੈਦਪੁਰ ਉਜੜ ਗਿਆ ਤਾਂ ਐਸੇ ਕਈ ਕਿਰਤੀ ਸਿੱਖ ਉਜੜ ਜਾਣਗੇ। ਹਜ਼ੂਰ ਨੇ ਕਿਹਾ ਭਾਈ ਮਰਦਾਨਾ ਜੀ ਇਹ ਸ਼ਰਾਪ ਨਹੀਂ ਇਹ ਸਭ ਕੁਝ ਅਕਾਲ ਪੁਰਖ ਦੇ ਭਾਣੇ ਵਿਚ ਵਾਪਰੇਗਾ। ਪ੍ਰਮਾਤਮਾ ਦੇ ਭਾਣੇ ਨੂੰ ਮੰਨਣਾ ਮਾਨਵਤਾ ਦਾ ਫ਼ਰਜ ਹੈ। ਉਧਰ ਕਾਬਲ ਤੋਂ ਚੜਿਆ ਹੋਇਆ ਬਾਬਰ ਭੇਰਾ ਤੇ ਸਿਆਲਕੋਟ ਨੂੰ ਉਜਾੜਕੇ ਸੈਦਪੁਰ ਉੱਤੇ ਹਮਲਾ ਕਰ ਦਿੰਦਾ ਹੈ। ਬਾਬਰ ਦੀ ਤਾਕਤ ਅੱਗੇ ਸੈਦਪੁਰ ਦੇ ਪਠਾਣ ਅੜ ਨਾ ਸਕੇ ਬਾਬਰ ਦੀ ਐਸੀਂ ਤੇਗ਼ ਚੱਲੀ ਪਲਾਂ ਵਿਚ ਖ਼ੂਨ ਦੀਆਂ ਨਦੀਆਂ ਵਹਿ ਤੁਰੀਆਂ। ਬਾਬਰ ਦੀਆਂ ਫ਼ੌਜਾਂ ਨੇ ਸੈਦਪੁਰ ਤਬਾਹ ਕਰਕੇ ਰੱਖ ਦਿੱਤਾ। ਤੋਪਾਂ ਦੇ ਗੋਲਿਆਂ ਨੇ ਪਠਾਣਾਂ ਦੀਆਂ ਅਟਾਰੀਆਂ ਖੰਡਰ ਬਣਾ ਦਿੱਤੀਆਂ। ਘਰਾਂ ਦੇ ਖੋਲਿਆ ਵਿਚ ਮੁਰਦੇ ਰੁਲਦੇ ਹੋਏ ਨਜ਼ਰ ਆ ਰਹੇ ਸਨ। ਦਿਲ ਖੋਲ ਕੇ ਬਾਬਰ ਦੀਆਂ ਫ਼ੌਜਾਂ ਨੇ ਜ਼ੁਲਮ ਕੀਤਾ। ਨੀਹਾਂ ਵਿਚੋਂ ਦੱਬੀ ਹੋਈ ਦੌਲਤ ਕੱਢੀ ਗਈ। ਜਿਹੜੇ ਤਲਵਾਰ ਤੋਂ ਬਚ ਗਏ ਬਾਬਰ ਨੇ ਉਹਨਾਂ ਨੂੰ ਬੰਦੀ ਬਣਾ ਲਿਆ। (ਭਾਈ ਲਾਲੋ ਗੁਰੂ ਜੀ ਦੇ ਕਹਿਣ ਤੇ ਸੈਦਪੁਰ ਤੋਂ ਪਾਸੇ ਚਲਾ ਗਿਆ ਲਾਲੋ ਜੀ ਤੇ ਉਸਦਾ ਪਰਿਵਾਰ ਇਸ ਤਰ੍ਹਾਂ ਬਾਬਰ ਦੇ ਕਹਿਰ ਤੋਂ ਬਚ ਗਿਆ) ਪਠਾਣਾਂ ਦੀਆਂ ਔਰਤਾਂ ਬਾਬਰ ਦੇ ਦਰਿੰਦੇ ਸਿਪਾਹੀਆਂ ਦੀ ਹਵਸ਼ ਦਾ ਸ਼ਿਕਾਰ ਬਣੀਆਂ। ਇਹਨਾਂ ਜ਼ੁਲਮ ਬਾਬਰ ਨੇ ਕੀਤਾ ਉਸਨੂੰ ਕਲਮ ਰਾਹੀਂ ਬਿਆਨ ਕਰਨਾ ਮੁਸ਼ਕਿਲ ਹੈ ਲੁੱਟਿਆ ਹੋਇਆ ਸਮਾਨ ਬੰਦੀ ਬਣਾਏ ਲੋਕਾਂ ਦੇ ਸਿਰਾਂ ਤੇ ਚਕਾਇਆ ਗਿਆ। ਜਗਤ ਦੇ ਵਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਨੂੰ ਬਾਬਰ ਨੇ ਬੰਦੀ ਬਣਾ ਲਿਆ। ਬਾਕੀ ਲੋਕਾਂ ਵਾਂਗ ਗੁਰੂ ਜੀ ਤੇ ਮਰਦਾਨਾ ਜੀ ਨੂੰ ਲੁੱਟਿਆ ਹੋਇਆ ਸਮਾਨ ਚੁਕਾਇਆ ਗਿਆ। ਜ਼ੁਲਮ ਦੇ ਸਤਾਏ ਹੋਏ ਲੋਕ ਹਾਲ

ਦੁਹਾਈ ਪਾ ਰਹੇ ਸਨ। ਪਰ ਗੁਰੂ ਨਾਨਕ ਦੇਵ ਜੀ ਮਾਲਕ ਦੇ ਭਾਣੇ ਵਿਚ ਅਡੋਲ ਖੜੇ ਸਨ। ਬਾਬਰ ਦਾ ਹੁਕਮ ਹੋਇਆ ਕਿ ਇਹਨਾਂ ਬੰਦੀ ਬਣਾਏ ਹੋਏ ਲੋਕਾਂ ਨੂੰ ਕੈਦਖਾਨੇ ਵਿਚ ਸੁੱਟ ਦਿੱਤਾ ਜਾਵੇ। ਇਹਨਾਂ ਨੂੰ ਚੱਕੀਆਂ ਦੇ ਦਿੱਤੀਆਂ ਜਾਣ। ਬਾਬਰ ਦੇ ਦਰਿੰਦਿਆਂ ਨੇ ਬੰਦੀ ਲੋਕਾਂ ਨੂੰ ਜੇਲ ਵਿਚ ਬੰਦ ਕਰ ਦਿੱਤਾ ਅਤੇ ਦਾਣੇ ਪੀਸਣ ਵਾਸਤੇ ਚੱਕੀਆਂ ਦਿੱਤੀਆਂ ਗਈਆਂ। ਭਾਈ ਮਰਦਾਨਾ ਜੀ ਤੇ ਗੁਰੂ ਨਾਨਕ ਦੇਵ ਜੀ ਨੂੰ ਵੀ ਚੱਕੀਆਂ ਦਿੱਤੀਆਂ ਗਈਆਂ। ਹਰ ਚੱਕੀ ਪੀਸਣ ਵਾਲੇ ਦੇ ਕੋਲ ਇਕ ਸਿਪਾਹੀ ਚਾਬੁਕ ਦੇ ਕੇ ਖੜਾ ਕੀਤਾ ਗਿਆ। ਰਾਤ ਦਾ ਸਮਾਂ ਸੀ ਜੇ ਕਿਸੇ ਨੂੰ ਨੀਂਦ ਆਉਂਦੀ ਤਾਂ ਵੀ ਜ਼ਾਲਮ ਸਿਪਾਹੀ ਚਾਬਕਾਂ ਦੀ ਮਾਰ ਮਾਰਦੇ। ਜੇ ਕੋਈ ਬਿਰਦ ਚੱਕੀ ਗੇੜਣ ਤੋਂ ਹੱਟ ਜਾਂਦਾ ਤਾਂ ਉਸਨੂੰ ਵੀ ਕੋਰੜੇ ਮਾਰਦੇ ਜਾਂਦੇ। ਗੋਲਿਆਂ ਤੇ ਹੁਕਮ ਚਲਾਉਣ ਵਾਲੇ ਸਹਿਜਾਦੇ ਤੇ ਸਹਿਜਾਦੀਆਂ ਅੱਜ ਬਾਬਰ ਦੇ ਸਿਪਾਹੀਆਂ ਦਾ ਹਰ ਹੁਕਮ ਮੰਨ ਰਹੇ ਹਨ। ਜਿੰਨਾਂ ਨੇ ਕਦੇ ਘੜੇ ਵਿਚੋਂ ਪਾ ਕੇ ਪਾਣੀ ਨਹੀਂ ਸੀ ਪੀਤਾ ਉਹਨਾਂ ਕੋਮਲ ਹੱਥਾਂ ਤੇ ਚੱਕੀਆਂ ਚਲਾ ਕੇ ਛਾਲੇ ਪੈ ਗਏ ਕੈਦਖਾਨੇ ਵਿਚ ਪਏ ਲੋਕਾਂ ਦੀਆਂ ਚੀਕਾਂ ਪਰਬਤਾਂ ਨੂੰ ਚੀਰ ਕੇ ਲੰਗ ਰਹੀਆਂ ਸਨ। ਦੁਨੀਆਂ ਦੇ ਦਰਦੀ ਗੁਰੂ ਨਾਨਕ ਮਹਾਰਾਜ ਜੀ ਇਹਨਾਂ ਦੁੱਖ ਝੱਲ ਰਹੇ ਲੋਕਾਂ ਦੇ ਹੱਕ ਵਿਚ ਅਵਾਜ ਉਠਾਉਣ ਲਈ ਦਰਦ ਵਿੰਨੀ ਸੱਟ ਰਾਹੀਂ ਅਕਾਲ ਪੁਰਖ ਵਾਹਿਗੁਰੂ ਦੇ ਨਾਲ ਗੱਲਾਂ ਇਉਂ ਕਰਦੇ ਹਨ।

### (ਦਵੱਈਆ ਛੰਦ)

1.

ਦਾਤਾ ਤੇਰੇ ਦਰ ਦੇ ਉੱਤੇ ਦਿੰਦਾ ਜਗਤ ਦੁਹਾਈ
ਬੇਦੋਸ਼ਾਂ ਨੂੰ ਲੁੱਟੀ ਜਾਂਦਾ ਬਾਬਰ ਨੇ ਅੱਤ ਮਚਾਈ
ਬੰਦੀ ਖਾਨੇ ਦੇ ਵਿਚ ਬੰਨ ਕੇ ਕੁਝ ਪ੍ਰਜਾ ਨੂੰ ਪਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

2.

ਅੱਜ ਫੁੱਲਾਂ ਦੇ ਜੜੀ ਕਿਸੇ ਨੇ ਜ਼ਹਿਰ ਆਣ ਕੇ ਚੋਇਆ
ਕੁੱਛੜੋਂ ਖੋਹ ਖੋਹ ਬਾਲ ਇਆਣਿਆਂ ਤਾਂਈ ਜ਼ਾਲਮਾਂ ਕੋਹਿਆ
ਟੁੱਟ ਗਿਆ ਅੱਜ ਭਰੋਸਾ ਸਭ ਦਾ ਵੈਰੀ ਬਣਿਆ ਸਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

3.

ਚਾਰ ਚੁਫੇਰੇ ਹੋਣੀ ਕੂਕੇ ਸਭ ਦੀਆਂ ਆਸਾਂ ਟੁੱਟੀਆਂ
ਸੱਚ ਦੀ ਅਵਾਜ ਉਠਣ ਨਹੀਂ ਦਿੱਤੀ ਜਬਰੀ ਸੰਘੀਆਂ ਘੁੱਟੀਆਂ



ਹਾਹਾਕਾਰ ਮੱਚੀ ਹਾਰ ਪਾਸੇ ਮੁਲਕ ਪਿਆ ਘਬਰਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

4.

ਤੱਕ ਦੇ ਝੁੰਡ ਬਘਿਆੜਾਂ ਦੇ ਪਏ ਸਾਹ ਗਊਆਂ ਦੇ ਸੁਕੇ
ਅੱਜ ਘੁੱਗੀਆਂ ਦੇ ਆਹਲੇਣਿਆਂ ਵਿਚ ਬੋਟ ਸਹਿਮ ਕੇ ਮੁੱਕੇ
ਪਾਣੀ ਬਾਜੋ ਜਗਤ ਪਪੀਹਾ ਮਰ ਨਾ ਜਾਏ ਤਿਹਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

5.

ਚਾਵਾਂ ਦੇ ਨਾਲ ਮਾਂਗਾਂ ਜਿੰਨਾਂ ਭਰੀਆਂ ਨਾਲ ਸੰਧੂਰਾਂ
ਅੱਜ ਪਈਆਂ ਉਹ ਸਹਿਣ ਮੁਸੀਬਤ ਸੱਜ ਵਿਹਾਈਆਂ ਹੂਰਾਂ
ਕਦੇ ਮਖਮਲੀ ਸੇਜਾਂ ਉਤੋਂ ਪੈਰ ਨਾਂ ਜਿੰਨ੍ਹਾਂ ਲਾਹਿਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

6.

ਅੱਜ ਤੈਨੂੰ ਪਈ ਚੇਤੇ ਕਰਦੀ ਪਰਜਾ ਹੱਥ ਉਠਾਕੇ
ਸਦੀਆਂ ਤੋਂ ਸੀ ਬੈਠੇ ਜਿਹੜੇ ਤੈਨੂੰ ਦਿਲੋਂ ਭੁਲਾਕੇ
ਚੱਕੀਆਂ ਗੇੜਨ ਕੈਦੀ ਬਣਕੇ ਬਾਬਰ ਹੁਕਮ ਸੁਣਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

7.

ਆਵੇ ਕੋਈ ਦਰਦ ਵੰਡਾਵੇ ਦੁਨੀਆਂ ਕੱਢੇ ਹਾੜੇ
ਟੁੱਟਿਆ ਕਹਿਰ ਅਚਾਨਕ ਆਕੇ ਲੋਕੀ ਹਾਏ ਲਤਾੜੇ
ਬੰਨ ਜੁਵਾਲਾ ਮੁਖੀ ਦੇ ਮੂੰਹ ਵਿਚ ਲੋਕਾਂ ਨੂੰ ਸੁਟਵਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

8.

ਆਪੇ ਦੋਸ਼ ਨਾ ਦੇਈ ਕਰਤਾ ਜਮਕਰ ਮੁਗ਼ਲ ਚੜ੍ਹਾਇਆ
ਮਨੁੱਖਤਾ ਨੇ ਤੇਰੇ ਦਰ ਤੇ ਦਾਮਨ ਹੈ ਫੈਲਾਇਆ

ਤੇਰੇ ਦਰ ਤੇ ਆਣ ਅਮਰ ਨੇ ਬੂਹਾ ਹੈ ਖੜਕਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ

ਇਹ ਵਾਕ ਬਾਬਰ ਦੇ ਇਕ ਸਿਪਾਹੀ ਤੇ ਡੂੰਘਾ ਅਸਰ ਕਰ ਗਏ। ਉਹਨੇ ਬਾਬਰ ਨੂੰ ਕਿਹਾ ਐ ਬਾਦਸ਼ਾਹ ਆਪਾਂ ਇਹਨਾਂ ਆਮ ਲੋਕਾਂ ਵਿਚ ਇਕ ਰੱਬ ਦੇ ਪਿਆਰੇ ਨੂੰ ਵੀ ਬੰਦੀ ਬਣਾ ਬੈਠੇ ਹਾਂ। ਉਹ ਤਾਂ ਪ੍ਰਮਾਤਮਾ ਨੂੰ ਖਰੀਆਂ ਖਰੀਆਂ ਸੁਣ ਰਿਹਾ ਹੈ ਆਪਾਂ ਕੀਹਦੇ ਪਾਣੀ ਹਾਰ ਹਾਂ। ਸਿਪਾਈ ਦੀ ਗੱਲ ਸੁਣ ਕੇ ਬਾਬਰ ਗੁਰੂ ਜੀ ਦੇ ਦਰਸ਼ਨ ਕਰਨ ਜੇਲ ਵਿਚ ਆਇਆ ਮਰਦਾਨਾ ਜੀ ਰਬਾਬ ਵਜਾ ਰਹੇ ਸਨ। ਗੁਰੂ ਨਾਨਕ ਦੇਵ ਜੀ ਮਹਾਰਾਜ ਬਾਣੀ ਗਾ ਰਹੇ ਸੀ। ਸਤਿਗੁਰਾਂ ਦੇ ਚਿਹਰੇ ਦਾ ਜਲਾਲ ਵੇਖ ਕੇ ਬਾਬਰ ਨੂੰ ਆਪਣਾ ਆਪ ਭੁੱਲ ਗਿਆ। ਗੁਰੂ ਜੀ ਦੇ ਰੂਹਾਨੀ ਸ਼ਬਦਾਂ ਦਾ ਅਸਰ ਬਾਬਰ ਦੇ ਦਿਲ ਤੇ ਹੋਇਆ ਉਹਨੇ ਝੁਕ ਕੇ ਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਨਾਲ ਹੀ ਅਰਜ ਕੀਤੀ ਹੇ ਖ਼ੁਦਾ ਦੇ ਪਿਆਰੇ ਮੈਂ ਗੁਣਾਂਗਾਰ ਹਾਂ ਕ੍ਰਿਪਾ ਕਰੋ ਮੈਨੂੰ ਬਖ਼ਸ਼ ਦਿਉ। ਸੱਚੇ ਪਾਤਸ਼ਾਹ ਅੱਗੋਂ ਕਹਿਣ ਲੱਗੇ ਐ ਬਾਬਰ ਬਾਦਸ਼ਾਹ ਜੇ ਆਪਣੇ ਗੁਨਾਹਾਂ ਨੂੰ ਧੋਣਾਂ ਲੋਚਦਾ ਹੈ ਤਾਂ ਇਹ ਬੰਦੀ ਬਣਾਏ ਹੋਏ ਲੋਕ ਛੱਡਦੇ। ਪ੍ਰਜਾ ਦੀਆਂ ਅਸੀਸਾਂ ਲੈਣ ਵਾਲੇ ਬਾਦਸ਼ਾਹ ਰਾਜ ਭੋਗਦੇ ਹਨ। ਪ੍ਰਜਾ ਦੀਆਂ ਬੱਦੁਆਵਾਂ ਲੈਣ ਵਾਲੇ ਬਾਦਸ਼ਾਹ ਕੰਗਾਲ ਹੋ ਜਾਂਦੇ ਹਨ ਜੇ ਰਾਜ ਲੋਚਦਾ ਹੈ ਤਾਂ ਜ਼ਖ਼ਮੀਆਂ ਦੀ ਮਲਮ ਪੱਟੀ ਕਰ। ਇਨਸਾਫ਼ ਦੀ ਨੀਤੀ ਅਪਨਾ। ਗੁਰੂ ਜੀ ਬਾਬਰ ਨੂੰ ਇਹ ਹਦਾਇਤ ਕਰਦੇ ਹਨ।

(ਵਾਰ)

ਸਤਿਗੁਰੂ ਕਹਿੰਦੇ ਬਾਬਰ ਬਾਦਸ਼ਾਹ
ਸੁਨਣਾ ਕਰਕੇ ਜ਼ਰਾ ਖ਼ਿਆਲ
ਇੱਦਾਂ ਰਾਜ ਨਹੀਂ ਤੇਰਾ ਚੱਲਣਾ
ਕਦੇ ਧੱਕੇ ਸ਼ਾਹੀ ਨਾਲ
ਲੋਕੀ ਸਾੜੇ ਬੇਦੋਸ਼ੇ ਚਿਖਾ ਵਿਚ
ਉਸ ਚੋਂ ਨਿੱਘ ਰਹਾਂ ਏ ਭਾਲ
ਛਾਤੀ ਮਾਰ ਕਮਾਵੇ ਕਰਮ ਜੋ
ਤੇਰੀ ਜਿਲਤ ਦੇਣਗੇ ਗਾਲ
ਨਾ ਤੂੰ ਝੂਮ ਖ਼ੁਸ਼ੀ ਵਿਚ ਬਾਦਸ਼ਾਹ
ਰੋਂਦੀ ਪ੍ਰਜਾ ਪਿੰਜਰੇ ਡਾਲ
ਤੂੰ ਮੰਦੇ ਕਰਮ ਕਮਾ ਕੇ
ਖੂਹ ਵਿਚ ਮਾਰ ਰਿਹਾਂ ਏ ਛਾਲ



ਤੇਰੀ ਤੇਗ਼ ਜ਼ੁਲਮ ਦੀ ਟੁੱਟ ਜਾਊ
ਟੁੱਟਣੀ ਨਹੀਂ ਸਬਰ ਦੀ ਢਾਲ
ਜੇ ਤੂੰ ਲੋੜੇ ਖ਼ੁਸ਼ੀ ਖ਼ੁਦਾਈ
ਵਾਪਸ ਕਰਦੇ ਲੁੱਟਿਆ ਮਾਲ
ਦੁੱਖੀਆਂ ਉੱਤੇ ਰਹਿਮ ਕਮਾ ਕੇ
ਫਿਰ ਤੋਂ ਉਜੜੇ ਘਰ ਵਸਾਲ
ਢੱਕਾਂ ਬੱਧੀਆਂ ਛੱਡਦੇ ਰਾਜਿਆ
ਨਾਲੇ ਛੱਡਦੇ ਕੈਦੀ ਬਾਲ
ਜਿਹੜੇ ਫੱਟੜ ਕੀਤੇ ਲੋਕ ਤੂੰ
ਪਹਿਲਾਂ ਉਹਨਾਂ ਤਾਂਈ ਸੰਭਾਲ
ਜਿੰਨਾਂ ਰੋਏਂਗਾ ਉਨੇ ਲਹਿਣਗੇ
ਲੱਗੇ ਦਾਗ ਲਹੂ ਦੇ ਨਾਲ
ਬਾਬਰ ਮੰਨ ਗੁਰਾਂ ਦੇ ਹੁਕਮ ਨੂੰ
ਸਾਰੇ ਕੈਦੀ ਕਰੇ ਬਹਾਲ
ਉਹਨੇ ਉਹ ਵੀ ਕੈਦੀ ਛੱਡ ਤੇ
ਜਿਹੜੇ ਬੱਧੇ ਸੀ ਕਈ ਕਈ ਸਾਲ
ਬਾਬਰ ਚਰਨੀ ਝੁਕਿਆ ਗੁਰਾਂ ਦੇ
ਕਹਿੰਦਾ ਬਖ਼ਸ਼ੋ ਦੀਨ ਦਿਆਲ
ਮੈਂ ਹਾਂ ਰਾਜ ਲੋਚਦਾ ਹਿੰਦ ਦਾ
ਝੁਕਕੇ ਤੇਰੇ ਦਰੋਂ ਕੰਗਾਲ
ਦਾਤੇ ਕਹਿੰਦੇ ਮਿਲ ਜਾਊ ਰਾਜ ਤਾਂ
ਦਿਲ ਵਿਚ ਰੱਖੀਂ ਇਕ ਗੱਲ ਪਾਲ
ਕਰ ਤੂੰ ਪ੍ਰਣ ਅਸਾਂ ਨਾਲ ਬਾਦਸ਼ਾਹ
ਕਿਸੇ ਦਾ ਨਹੀਂ ਦੁਖਾਉਣਾ ਵਾਲ
ਉਨ੍ਹਾਂ ਚਿਰ ਤੂੰ ਰਾਜ ਕਮਾਏਂਗਾ
ਜਦ ਤੱਕ ਰਹੂ ਇਨਸਾਫ਼ ਬਹਾਲ
ਪਾਈਆਂ ਅਮਰ ਬਖ਼ਸ਼ਿਸ਼ਾਂ ਗੁਰਾਂ ਤੋ
ਸੀਸ ਝੁਕਾ ਕੇ ਸ਼ਰਧਾ ਨਾਲ

ਗੁਰੂ ਜੀ ਦਾ ਹੁਕਮ ਮੰਨ ਕੇ ਬਾਬਰ ਨੇ ਸਾਰੇ ਕੈਦੀ ਬਹਾਲ ਕਰ ਦਿੱਤੇ। ਲੁੱਟਿਆ ਹੋਇਆ ਮਾਲ ਵਾਪਸ ਕਰ ਦਿੱਤਾ। ਇਨਸਾਫ਼ ਦੀ ਨੀਤੀ ਨਾਲ ਰਾਜ ਕਰਨ ਦਾ ਪ੍ਰਣ ਕੀਤਾ।

ਪ੍ਰਸੰਗ ਲਿਖਿਆ 30-10-2007

★★★



# ਗੁਰੂ ਨਾਨਕ ਸਾਂਝਾ ਕੁੱਲ ਦਾ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਕੁਲ ਉਮਰ 70 ਸਾਲ 5 ਮਹੀਨੇ ਤੇ ਤਿੰਨ ਦਿਨ ਹੈ। ਆਪ ਜੀ ਨੇ ਆਪਣਾ ਸਾਰਾ ਜੀਵਨ ਸਮਾਜ ਨੂੰ ਸੁਧਾਰਨ ਲਈ ਸਮਾਜ ਵਿਚ ਬਰਾਬਰਤਾ ਲਿਆਉਣ ਲਈ ਊਚ ਤੇ ਨੀਚ ਨੂੰ ਖ਼ਤਮ ਕਰਨ ਲਈ ਗੁਜ਼ਾਰ ਦਿੱਤਾ। ਅਧੂਰੇ ਮਨੁੱਖ ਨੂੰ ਪੂਰਨ ਮਨੁੱਖ ਬਣਾਉਣ ਲਈ ਉਹਨਾਂ ਨੇ ਰੱਬ ਬਾਣੀ ਦੇ ਕੀਮਤੀ ਸਿਧਾਂਤਾਂ ਦਾ ਪ੍ਰਚਾਰ ਕੀਤਾ। ਜਿਸ ਤਰ੍ਹਾਂ ਸੂਰਜ ਆਪਣੀ ਰੋਸ਼ਨੀ ਬਿਨ੍ਹਾਂ ਵਿਤਕਰੇ ਦੇ ਵੰਡਦਾ ਹੈ ਉਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰੱਬੀ ਬਾਣੀ ਦੀ ਗਿਆਨਮਈ ਰੋਸ਼ਨੀ ਨੂੰ ਬਿਨਾਂ ਵਿਤਕਰੇ ਦੇ ਸੰਸਾਰ ਵਿਚ ਬਖੇਰਿਆਂ ਜਿਸ ਤਰ੍ਹਾਂ ਸੂਰਜ ਨੂੰ ਵੰਡਿਆ ਨਹੀਂ ਜਾ ਸਕਦਾ ਉਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਹੀਂ ਵੰਡਿਆ ਜਾ ਸਕਦਾ। ਉਹ ਗ਼ਰੀਬ ਦੇ ਵੀ ਉਹਨੇ ਤੇ ਅਮੀਰ ਦੇ ਵੀ ਉਨੇ। ਉਹ ਹਿੰਦੂ ਦੇ ਵੀ ਉਨੇ ਤੇ ਮੁਸਲਮਾਨ ਦੇ ਵੀ ਉਨੇ। ਸਾਰੀ ਮਨੁੱਖਤਾ ਦਾ ਸਾਂਝਾ ਰਹਿਬਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ

1.

ਕੋਈ ਆਖੇ ਰੂਪ ਖ਼ੁਦਾ ਦਾ ਕੋਈ ਕਹੇ ਇਲਾਹੀ ਨੂਰ ਹੈ
ਕੋਈ ਕਹਿੰਦਾ ਸੱਚ ਦੀ ਜੋਤ ਹੈ ਕੋਈ ਕਹਿੰਦਾ ਪਾਕ ਹਜ਼ੂਰ ਹੈ
ਦੁੱਖੀਆਂ ਦੀ ਖ਼ਾਤਿਰ ਨੀਰ ਹੈ ਨੈਣਾਂ ਚੋਂ ਜੀਹਦੇ ਡੁੱਲਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

2.

ਨੀਚਾਂ ਨੂੰ ਗਲ ਨਾਲ ਲਾਂਵਦਾ ਸੂਦਰ ਦਾ ਪੱਕਾ ਯਾਰ ਹੈ
ਇਹ ਨਜ਼ਰ ਮੇਹਰ ਦੀ ਡੁੱਬਦੇ ਪੱਥਰਾਂ ਨੂੰ ਦਿੰਦੀ ਤਾਰ ਹੈ
ਇਸ ਹੱਟ ਤੇ ਸੌਦਾ ਸੱਚ ਦਾ ਹੈ ਤੇਰਾ ਤੇਰਾ ਤੁੱਲਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

3.

ਮੋਮਨ ਲਈ ਅੱਲਾ ਪਾਕ ਹੈ ਹਿੰਦੂ ਲਈ ਹਿੰਦ ਦਾ ਪੀਰ ਹੈ
ਭੁੱਖਿਆਂ ਲਈ ਦਾਤਾ ਰਿਜਕ ਦਾ ਇਹ ਸ਼ਹਿਨਸ਼ਾਹ ਅਮੀਰ ਹੈ
ਇਹ ਛਾਤੀ ਲਾਉਂਦਾ ਘੁੱਟ ਕੇ ਪੈਰਾਂ ਵਿਚ ਜਿਹੜਾ ਰੁੱਲਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

4.

ਸ਼ਕਤੀ ਮਹਾਨ ਏਸ ਦੀ ਮੱਕਾ ਘੁਮਾ ਕੇ ਦਸਿਆ
ਪੰਜੇ ਦੀ ਲੱਗੀ ਛਾਪ ਹੈ ਪੱਥਰ ਨੂੰ ਜਿਸ ਥਾਂ ਡੱਕਿਆ
ਫਨੀਅਰ ਦੀ ਚੌੜੀ ਫੱਨ ਦਾ ਛੱਤਰ ਮੁੱਖ ਤੇ ਝੁਲਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

5.

ਜਦ ਸਾਧ ਭੁੱਖੇ ਵੇਖ ਲਏ ਲੰਗਰ ਛਕਾਇਆ ਪਾਤਸ਼ਾਹ
ਅੱਜ ਤੀਕ ਲੰਗਰ ਚੱਲਦਾ ਐਸਾ ਚਲਾਇਆ ਪਾਤਸ਼ਾਹ
ਪੰਗਤ ਵਿਚ ਛਕਦੇ ਲੋਕ ਨੇ ਅੰਨ 20 ਰੁਪਈਏ ਮੁੱਲ ਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

6.

ਹਰ ਥਾਂ ਤੇ ਚਾਨਣ ਸੱਚ ਦਾ ਸੂਰਜ ਤੇ ਵਾਹਾਂ ਖਲਾਰਦਾ
ਸੱਜਣ ਦੀ ਜ਼ਿੰਦਗੀ ਬਦਲਦਾ ਕਾਉਡੇ ਦੇ ਦਿਲ ਨੂੰ ਠਾਰਦਾ
ਇਹ ਰਾਹੇ ਪਾਉਂਦਾ ਸੱਚ ਦੇ ਮਾਨਸ਼ ਜੋ ਰਸਤਾ ਭੁੱਲਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

7.

ਵੇਈਂ ਵਿਚ ਟੁੱਬੀ ਮਾਰਕੇ ਲੱਖਾਂ ਹੀ ਡੁੱਬੇ ਤਾਰਤੇ
ਤੂੰ ਮੇਹਰ ਆਪਣੀ ਨਾਲ ਨੇ ਤਪਦੇ ਕੜਾਹੇ ਠਾਰਤੇ
ਨਿੱਤ ਅਮਰ ਗਾਂਵਦਾਂ ਜੱਸ ਹੈ ਸਤਿਗੁਰ ਦੀ ਮੇਹਰ ਅਮੁੱਲ ਦਾ
ਗੁਰੂ ਨਾਨਕ ਜੀ ਦੇ ਵਾਰਸੋ ਗੁਰੂ ਨਾਨਕ ਸਾਂਝਾ ਕੁੱਲ ਦਾ

★★★



# ਸ੍ਰ. ਭਗਤ ਸਿੰਘ ਤੇ ਸਾਥੀ

ਹਿੰਦੋਸਤਾਨ ਦੀ ਪ੍ਰਜਾ ਤੋਂ ਡਰਦੀ ਅੰਗਰੇਜ਼ ਹਕੂਮਤ ਸ੍ਰ ਭਗਤ ਸਿੰਘ ਨੂੰ ਮਿਥੇ ਦਿਨ ਤੋਂ ਇਕ ਦਿਨ ਪਹਿਲਾਂ ਹੀ ਫਾਂਸੀ ਦੇਣ ਦਾ ਹੁਕਮ ਦੇਂਦੀ ਹੈ ਭਾਰਤ ਮਾਤਾ ਦੇ ਬੀਰ ਸਪੂਤ ਦੇਸ਼ ਦੇ ਗਲੋਂ ਗੁਲਾਮੀ ਲਾਹੁਣ ਲਈ ਹੱਸ ਹੱਸ ਫਾਂਸੀ ਦੇ ਤਖਤੇ ਵੱਲ ਨੂੰ ਇਉਂ ਤੁਰੇ

(ਗੀਤ)

1.

ਹੱਥ ਬੰਨ ਜਲਾਦਾਂ ਪਿੱਛੇ ਪੈਰਾਂ ਵਿਚ ਸੰਗਲ ਜਕੜੇ
ਗਿੱਦੜਾਂ ਦੇ ਟੋਲੇ ਖਿੱਚੇ ਪੁੱਤ ਭਾਰਤ ਮਾਂ ਦੇ ਪਕੜੇ
ਸਾਡਾ ਦੇਸ਼ ਗੁਲਾਮੀ ਥੱਲੇ ਉਤੇ ਕਰਦੇ ਰਾਜ ਬੇਗਾਨੇ
ਅੱਜ ਮੌਤ ਵਰਨ ਲਈ ਚੱਲੇ ਹੱਸ ਹੱਸ ਸਿਦਕੀ ਪ੍ਰਵਾਨੇ

2.

ਕਾਇਰਾਂ ਦੇ ਵਾਂਗਰ ਜੀਣਾ ਇਸ ਜੀਣ ਖੁਨੋ ਕੀ ਥੁੜਿਆ
ਸਾਡਾ ਦੇਸ਼ ਕਹਾਉ ਹੀਣਾ ਜੇ ਨਾ ਨਿਊਂਦਾ ਮੁੜਿਆ
ਜਿਹੜਾ ਗੱਲ ਹਿਰਦੇ ਠੱਲੇ ਉਹ ਜਾਂਦਾ ਪੁੱਜ ਨਿਸ਼ਾਨੇ
ਅੱਜ ਮੌਤ ਵਰਨ ਲਈ ਚੱਲੇ ਹੱਸ ਹੱਸ ਸਿਦਕੀ ਪ੍ਰਵਾਨੇ

3.

ਵੀਰਾਂ ਦੀ ਅੱਜ ਗਾਵੋ ਘੋੜੀ ਅੱਜ ਦੇਸ਼ ਮੇਰੇ ਦੀਉ ਭੈਣੋ
ਸਾਡੇ ਪਿਛੋਂ ਵੰਡਣੀ ਲੋਹੜੀ ਹੰਝੂ ਨਾ ਕੇਰਿਉ ਨੈਣੋ

ਤਲੀਆਂ ਤੇ ਮਹਿੰਦੀ ਲਗੇ ਸਾਡੇ ਮੂਹਰੇ ਮੌਤ ਰਕਾਨ ਏ
ਅੱਜ ਮੌਤ ਵਰਨ ਲਈ ਚੱਲੇ ਹੱਸ ਹੱਸ ਸਿਦਕੀ ਪ੍ਰਵਾਨੇ

4.

ਇਹ ਬੇਕਦਰੂਤੇ ਗੋਰੇ ਪ੍ਰਜਾ ਦੇ ਕੋਲੋਂ ਡਰਦੇ
ਝੱਟ ਫਾਂਸੀ ਦੇਣ ਲਈ ਤੈਰੇ ਇਕ ਦਿਨ ਪਹਿਲਾਂ ਰੱਖਦੇ ਪੜਦੇ
ਜਿੰਨਾਂ ਦੇ ਸ਼ੌਕ ਅਵੱਲੇ ਲਾਉਂਦੇ ਨਾ ਉਹ ਬਹਾਨੇ
ਅੱਜ ਮੌਤ ਵਰਨ ਲਈ ਚੱਲੇ ਹੱਸ ਹੱਸ ਸਿਦਕੀ ਪ੍ਰਵਾਨੇ

5.

ਇਕ ਲਾੜਾ ਤੇ ਦੋ ਸਰਬਾਲੇ ਕਦਮਾਂ ਨਾਲ ਕਦਮ ਮਿਲਾਉਂਦੇ
ਚਾਵਾਂ ਨਾਲ ਮਾਪਿਆਂ ਪਾਲੇ ਚੁੰਮ ਫਾਂਸੀ ਗੱਲ ਵਿਚ ਪਾਉਂਦੇ
ਹੋਏ ਅਮਰ ਸੂਰਮੇ ਬੱਲੇ ਜੋ ਗਏ ਨੇ ਬਦਲ ਜਮਾਨੇ
ਅੱਜ ਮੌਤ ਵਰਨ ਲਈ ਚੱਲੇ ਹੱਸ ਹੱਸ ਸਿਦਕੀ ਪ੍ਰਵਾਨੇ

★★★



# ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਇਕ ਤਕਰੀਰ

1.

ਇਹ ਸ੍ਰੀ ਗੁਰੂ ਨਾਨਕ ਦਾ ਸੁਪਨਾ ਜਿੰਨ੍ਹੂ ਦਰਦ ਲੁਕਾਈ ਦਾ
ਚੱਕੀ ਪੀਹ ਪ੍ਰਜਾ ਦੀ ਖਾਤਰ ਕਿਵੇਂ ਦਰਦ ਵੰਡਾਈ ਦਾ
ਜ਼ੁਲਮ ਮਿਟਾਵਨ ਲਈ ਜੇਲਾਂ ਵਿਚ ਪੈਂਦੇ ਡੇਰੇ ਲਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

2.

ਜਬਰ ਦੇ ਅੱਗੇ ਸਬਰ ਦੀ ਰੱਖਿਆ ਸਤਿਗੁਰ ਅਰਜਨ ਪਿਆਰੇ
ਤੇਰਾ ਭਾਣਾ ਮੀਠਾ ਲਾਗੇ ਮੁੱਖੋਂ ਸ਼ਬਦ ਉਚਾਰੇ
ਸੜਦੇ ਸੜਦੇ ਰੇਤੇ ਪੈਂਦੇ ਸਿਰਦੇ ਵਿਚ ਪਵਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

3.

ਫੌਜਾਂ ਰੱਖੀਆਂ ਛੇਵੇਂ ਸਤਿਗੁਰ ਦੋ ਤਲਵਾਰਾਂ ਪਾ ਕੇ
ਇਕ ਮੀਰੀ ਇਕ ਪੀਰੀ ਕਹਿ ਦਿੱਤਾ ਸਮਝਾ ਕੇ
ਜ਼ੁਲਮ ਦੇ ਸਾਵੇ ਡਟ ਕੇ ਸਿੰਘੋ ਤੇਗ ਦੇ ਜੋਹਰ ਵਿਖਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

4.

ਦਸਮ ਗੁਰਾਂ ਨੇ ਪਹੁਲ ਛਕਾ ਖਾਲਸਾ ਪੰਥ ਸਜਾਇਆ
ਪੰਜ ਸਿਰ ਲੈ ਕੇ ਸਰਬੰਸ ਵਾਰਿਆ ਵਾਅਦਾ ਤੋੜ ਨਿਭਾਇਆ
ਵਿਚ ਦੇਗਾਂ ਦੇ ਖਾ ਉਬਾਲੇ ਪੈਣੇ ਬੰਦ ਕਟਵਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

5.

ਵੱਖਰੀ ਹੈ ਪਛਾਣ ਅਸਾਂ ਨੂੰ ਦਿੱਤੀ ਕਲਗੀਆਂ ਵਾਲੇ
ਇਹ ਸਿੱਖਾਂ ਦੀ ਕੌਮ ਹੈ ਵੱਖਰੀ ਕਸ਼ਟ ਜਿਸਨੇ ਜਾਲੇ
ਹੱਕਾਂ ਖਾਤਰ ਚੜ੍ਹ ਫਾਂਸੀ ਤੇ ਸੋਹਲੇ ਸ਼ੇਰੇ ਗਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

6.

15 ਵਾਰੀ ਸਿੱਖ ਜਰਨੈਲਾਂ ਦਿੱਲੀ ਫਤਿਹ ਹੈ ਕੀਤੀ
ਅੱਜ ਤੱਕ ਰੱਤ ਸਿੱਖਾਂ ਦੀ ਜਿਹਨੇ ਖੱਪਰ ਭਰ-ਭਰ ਪੀਤੀ
ਦਿੱਲੀ ਦੇ ਉਸ ਸ਼ਾਹੀ ਤਖਤ ਤੇ ਛਿੱਤਰ ਝਾੜ ਵਿਖਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

7.

ਲੈਣੀ ਜੇ ਅਜਾਦੀ ਸਿੰਘੋ ਰੱਖਣਾ ਚੇਤੇ ਆਰਾ
ਅਮਰ ਜਗਤ ਵਿਚ ਦੂਜੀ ਵਾਰੀ ਜੰਮਣਾਂ ਨਹੀਂ ਦੁਬਾਰਾ
ਜੋ ਵੀ ਬੋਲ ਜੁਬਾਨੋ ਕੱਢੇ ਸਿਰ ਦੇ ਨਾਲ ਨਿਭਾਉਣੇ
ਸੰਗਲ ਗੁਲਾਮੀ ਦੇ ਜੋ ਨੇ ਗਲ ਚੋਂ ਲਾਹੁਣੇ

ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ ਹੈ:

(ਗੀਤ)

ਚੇਤੇ ਰੱਖੋ ਪੰਜਵੇਂ ਸਤਿਗੁਰ ਦੀ ਕੁਰਬਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

1.

ਨਸ਼ਿਆਂ ਵਿਚ ਪੈ ਗਏ ਪੁੱਤਰ ਹੋ ਸਰਦਾਰਾਂ ਦੇ
ਪੀ ਸਮੈਕਾਂ ਵਜਦੇ ਫਿਰਦੇ ਵਿਚ ਦੀਵਾਰਾਂ ਦੇ
ਕਿਹੜੀ ਗੱਲੋਂ ਭੁਲਗੇ ਅੱਜ ਪੁੱਤਰਾਂ ਦੇ ਦਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ



2.

ਬੰਨ ਟੋਲੀਆਂ ਮੋੜਾਂ ਤੇ ਜੋ ਰਹਿੰਦੇ ਨਿੱਤ ਖੜੇ
ਵੱਡ ਵਡੇਰੇ ਇਹਨਾਂ ਦੇ ਸੀ ਯੁੱਧਾਂ ਵਿਚ ਲੜੇ
ਐਹਮਦ ਸ਼ਾਹ ਤੋਂ ਰਹੇ ਬਚਾਉਂਦੇ ਇੱਜ਼ਤ ਬੇਗਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

3.

ਬੰਦਾ ਸਿੰਘ ਨੂੰ ਜ਼ਾਲਮ ਸਿਦਕੋਂ ਰਹੇ ਡੁਲਾਉਂਦੇ ਸੀ
ਪੁੱਤਰ ਦਾ ਦਿਲ ਕੱਢਕੇ ਉਸਦੇ ਮੂੰਹ ਵਿਚ ਪਾਉਂਦਾ ਸੀ
ਸਤਿਗੁਰੂ ਲੇਖੇ ਲਾ ਗਿਆ ਹੱਸ ਹੱਸ ਕੇ ਜਿੰਦਗਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

4.

ਸਾਡੇ ਵੱਡਿਆਂ ਹੱਸ ਹੱਸ ਖੋਪਰ ਸਿਰੋਂ ਲੁਹਾਏ ਸੀ
ਸੀ ਨਾ ਕੀਤੀ ਆਰਿਆਂ ਦੇ ਨਾਲ ਤਨ ਚਰਵਾਏ ਸੀ
ਸਿਰ ਦੇ ਨਾਲ ਨਿਭਾਇਆ ਸਿੱਖੀ ਦਾਤ ਰੁਹਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

5.

ਜਿੰਦੜੀ ਤੋਂ ਕਈ ਹਿੱਸੇ ਵਧਕੇ ਕੇਸ ਪਿਆਰੇ ਨੇ
ਇਸ ਸਰਦਾਰੀ ਬਦਲੇ ਮੁੱਲ ਸਿਰਾਂ ਦੇ ਤਾਰੇ ਨੇ
ਹਿਰਦੇ ਵਿਚ ਵਸਾ ਲੈ ਅਮਰ ਗੁਰੂ ਦੀ ਬਾਣੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

6.

ਜੰਗਲੀ ਡੇਰੇ ਲਾ ਕੇ ਸਰਦਾਰੀ ਕਾਇਮ ਰੱਖੀ
ਰੁੱਖਾਂ ਦੇ ਪੱਤ ਖਾ ਖਾ ਕੇ ਸਰਦਾਰੀ ਕਾਇਮ ਰੱਖੀ
ਲਿਖਣੀ ਪਈ ਸੀ ਡਾਇਰੀ ਐਹਮਦ ਸ਼ਾਹ ਦੁਰਾਨੀ ਨੂੰ
ਇਹ ਹਲੂਣਾ ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਨੂੰ

# ਭਾਈ ਸੁੱਖਾ ਸਿੰਘ ਤੇ ਜਿੰਦਾ ਸਿੰਘ ਦਾ ਪ੍ਰਣ

## (ਦੋਤਾਰਾ ਛੰਦ)

1.

ਵਿਚ ਜੂਨ ਚੁਰਾਸੀ ਦੇ ਤਿੱਜਾ ਘੱਲੂਘਾਰਾ ਹੋਇਆ
ਜਦ ਜ਼ੁਲਮ ਵੈਦਿਆ ਦਾ ਸ਼ੇਰਾਂ ਤੱਕਿਆ ਸਿਖਰੀ ਛੋਹਿਆ
ਤੱਕ ਦਾਗ ਗੋਲੀਆਂ ਦੇ ਕਸਮਾਂ ਸੂਰਮਿਆਂ ਨੇ ਖਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉੱਠੀ ਅੰਗੜਾਈਆਂ

2.

ਹਿਰਦੇ ਵਿਚ ਠਾਣ ਲਈ ਅਪਾਂ ਬਦਲਾ ਲੈ ਕੇ ਛੱਡਣਾ
ਇਹ ਜਰਨਲ ਵੈਦੇ ਦਾ ਕੰਡਾ ਸਿਖਰ ਦੁਪਹਿਰੇ ਕੱਢਣਾ
ਪਏ ਕਰਨ ਸਲਾਹਾਂ ਨੂੰ ਕਸਮਾਂ ਸਿਰ ਨਾਲ ਜਾਣ ਨਿਭਾਇਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉੱਠੀ ਅੰਗੜਾਈਆਂ

3.

ਸਿੱਖ ਵਾਧਾ ਕਰਦੇ ਨਹੀਂ ਅਤੇ ਨਾ ਹੀ ਜਰਨ ਕਿਸੇ ਦਾ ਵਾਧਾ
ਜ਼ਾਲਮ ਨੂੰ ਸੋਧਣ ਲਈ ਬੈਠੇ ਪੱਕਾ ਧਾਰ ਇਰਾਦਾ
ਸਿੱਖ ਕੌਮ ਦੇ ਸਿਰ ਉੱਤੇਂ ਕਹਿੰਦੇ ਜਾਣ ਭਾਜੀਆਂ ਲਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉੱਠੀ ਅੰਗੜਾਈਆਂ

4.

ਨਾ ਪਹਿਲਾਂ ਛੇੜਿਆ ਕੋਈ ਨਾ ਹੀ ਅੱਗੇ ਕੋਈ ਛੱਡਣਾ
ਜੋ ਅਣਖ ਵੰਗਾਰੂਗਾ ਉਸਨੂੰ ਵਾਂਗ ਮੱਸੇ ਦੇ ਵੱਢਣਾ
ਖੜ ਵਿਚ ਹਰੀ ਮੰਦਰ ਦੇ ਓਟਾਂ ਸਤਿਗੁਰੂ ਦੀਆਂ ਤਕਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉਠੀ ਅੰਗੜਾਈਆਂ



5.

ਜਦ ਵੇਖਿਆ ਅੱਖਾਂ ਨਾਲ ਢੱਠਾ ਤਖਤ ਅਕਾਲ ਜਵਾਨਾਂ
ਝੱਟ ਲਿਆ ਫੈਸਲਾ ਹੈ ਲਾਈਏ ਹਿੱਤ ਕੌਮ ਦੇ ਜਾਨਾਂ
ਹੁਣ ਸ਼ੇਰ ਮਤਾਬ ਦੀਆਂ ਗੱਲਾਂ ਜਾਣਗੀਆਂ ਦੁਹਰਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉਠੀ ਅੰਗੜਾਈਆਂ

6.

ਜੱਗ ਪੂਜੇ ਉਹਨਾਂ ਨੂੰ ਜਿਹੜੇ ਜਾਮ ਸ਼ਹਾਦਤ ਪੀਂਦੇ
ਉਹ ਮਰਦ ਸਦਾਉਂਦੇ ਨਾ ਜਿਹੜੇ ਪੱਗ ਲੱਥੀ ਤੋਂ ਜੀਂਦੇ
ਇਸ ਬੁਰੀ ਹਕੂਮਤ ਨੂੰ ਕਹਿੰਦੇ ਜਾਣ ਨਕੇਲਾਂ ਪਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉੱਠੀ ਅੰਗੜਾਈਆਂ

7.

ਰਹੀ ਭੜਕ ਜਵਾਲਾ ਹੈ ਅਣਖੀ ਸ਼ੇਰਾਂ ਦੇ ਵਿਚ ਹਿਰਦੇ
ਵੈਦੇ ਨੂੰ ਸੋਧਣ ਲਈ ਯੋਧੇ ਸਮਾਂ ਭਾਲਦੇ ਫਿਰਦੇ
ਜੱਸ ਮਰਦ ਦੂਲਿਆਂ ਦਾ ਗਾਉਣਾ ਅਮਰਜੀਤ ਸਭਰਾਈਆਂ
ਸੁੱਖੇ ਤੇ ਜਿੰਦੇ ਦੀ ਗੈਰਤ ਲੈ ਉੱਠੀ ਅੰਗੜਾਈਆਂ

ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁੱਖਦੇਵ ਸਿੰਘ ਸੁੱਖਾ ਜੀ ਦੀ ਕੁਰਬਾਨੀ ਨੂੰ ਸਿੱਖ ਜਗਤ ਸਦਾ ਹੀ ਸਤਿਕਾਰ ਦੇਂਦਾ ਰਹੇਗਾ।

## (ਕਾਫੀ ਛੰਦ)

1.

ਭਾਈ ਹਰਜਿੰਦਰ ਪੈਦਾ ਹੋਇਆ ਗੁਲਜਾਰ ਸਿੰਘ ਦੇ ਘਰ ਜੀ
ਮਾਤਾ ਜੀ ਗੁਰਨਾਮ ਕੋਰ ਹੈ ਜਿਲ੍ਹਾ ਹੈ ਅੰਮ੍ਰਿਤਸਰ ਜੀ
ਗਦਲੀ ਨਗਰ ਰਹੂ ਚਮਕਦਾ ਦੁਨੀਆਂ ਵਿਚ ਲਾਸਾਨੀ
ਸਿੱਖ ਕੌਮ ਕਦੇ ਨਾ ਭੁਲਾਊ ਮਰਦਾਂ ਦੀ ਕੁਰਬਾਨੀ

2.

ਮਹਿੰਗਾ ਸਿੰਘ ਸੁਰਜੀਤ ਕੋਰ ਦੇ ਘਰ ਸੁੱਖਾ ਸਿੰਘ ਜਾਇਆ
ਕਰਨ ਪੁਰੇ ਦਾ ਚੱਕ ਗਿਆਰਾਂ ਦੁਨੀਆਂ ਵਿਚ ਰੁਸ਼ਨਾਇਆ

ਗੰਗਾ ਨਗਰ ਜ਼ਿਲ੍ਹਾ ਹੈ ਉਸਦਾ ਇਲਾਕਾ ਰਾਜਸਥਾਨੀ
ਸਿੱਖ ਕੌਮ ਕਦੇ ਨਾ ਭੁਲਾਉ ਮਰਦਾਂ ਦੀ ਕੁਰਬਾਨੀ

3.

ਪੱਕੇ ਹੀ ਨਿੱਤ ਨੇਮੀ ਦੋਵੇਂ ਗੁਰਸਿੱਖ ਅੰਮ੍ਰਿਤਧਾਰੀ
ਕਰਕੇ ਪ੍ਰਣ ਅਕਾਲ ਤਖਤ ਤੇ ਕਰ ਲਈ ਦੋਨਾਂ ਤਿਆਰੀ
ਵੈਦੇ ਜ਼ਾਲਮ ਦੀ ਜੱਗ ਵਿਚੋਂ ਕਰਗੇ ਖਤਮ ਨਿਸ਼ਾਨੀ
ਸਿੱਖ ਕੌਮ ਕਦੇ ਨਾ ਭੁਲਾਉ ਮਰਦਾਂ ਦੀ ਕੁਰਬਾਨੀ

4.

ਵਿਚ ਚੌਰਾਸੀ ਦਿੱਲੀ ਅੰਦਰ ਜਦ ਸੀ ਦੰਗੇ ਭੜਕੇ
ਸਿੱਖ ਬੇਦੋਸ਼ੇ ਦਿਨ ਦਿਨ ਹੀ ਸਾੜ ਦਿੱਤੇ ਸੀ ਫੜਕੇ
ਕਹਿਰ ਦੁੱਖਾਂ ਦੇ ਟੁੱਟੇ ਭਾਰੇ ਪਲ ਵਿਚ ਹੋਈ ਵਰਾਨੀ
ਸਿੱਖ ਕੌਮ ਕਦੇ ਨਾ ਭੁਲਾਉ ਮਰਦਾਂ ਦੀ ਕੁਰਬਾਨੀ

5.

ਲਲਿਤ ਮਾਕਨ ਅਰਜਨ ਗੁੰਡਾ ਅੱਖਾਂ ਦੇ ਵਿਚ ਰੜਕੇ
ਸਿਰੋਂ ਕੌਮ ਦੇ ਭਾਜੀ ਲਾਹੁਣੀ ਦਿਲ ਵਿਚ ਭਾਂਬੜ ਭੜਕੇ
ਕਰਕੇ ਪ੍ਰਣ ਜਵਾਨਾਂ ਪੱਕਾ ਇਹ ਹਿਰਦੇ ਗੱਲ ਠਾਣੀ
ਸਿੱਖ ਕੌਮ ਕਦੇ ਨਾ ਭੁਲਾਉ ਮਰਦਾਂ ਦੀ ਕੁਰਬਾਨੀ

6.

ਜਾਅ ਪੂਨੇ ਵਿਚ ਚਿੱਟੇ ਦਿਨ ਹੀ ਵੈਦੇ ਨੂੰ ਫੜਕਾਇਆ
ਮੂੰਹੋਂ ਕੱਢਿਆ ਬੋਲ ਯੋਧਿਆਂ ਸਿਰ ਦੇ ਨਾਲ ਨਿਭਾਇਆ
ਮੋੜ ਨਿਉਂਦਾ ਹੋਏ ਸੁਰਖਰੂ ਯੋਧੇ ਖਾਲਸਤਾਨੀ
ਸਿੱਖ ਕੌਮ ਨਾ ਕਦੇ ਭੁਲਾਉ ਮਰਦਾਂ ਦੀ ਕੁਰਬਾਨੀ

7.

ਕੌਮੀ ਦਰਦ ਜਿੰਨਾਂ ਦੇ ਹਿਰਦੇ ਉਹ ਟਿਕ ਕੇ ਨਹੀਂ ਬਹਿੰਦੇ
ਸਾਡੀ ਕੌਮ ਅਜ਼ਾਦੀ ਮਾਣੇ ਦਿਲ ਵਿਚ ਸੁਪਨੇ ਲੈਂਦੇ
ਖੂਨ ਪਵਿੱਤਰ ਅਪਨਾ ਪਾ ਕੇ ਸਿੰਜਗੇ ਧਰਤ ਬਗਾਨੀ
ਸਿੱਖ ਕੌਮ ਨਾ ਕਦੇ ਭੁਲਾਉ ਮਰਦਾਂ ਦੀ ਕੁਰਬਾਨੀ



8.

ਕੀਤਾ ਜੋ ਉਪਕਾਰ ਯੋਧਿਆਂ ਕੌਮ ਨਾ ਦਿਲੋਂ ਭੁਲਾਉ
ਸ਼ੇਰਾਂ ਦੀ ਕੁਰਬਾਨੀ ਤਾਂਈ ਹਰ ਕੋਈ ਸੀਸ ਝੁਕਾਉ
ਸ਼ਰਧਾ ਦੇ ਫੁੱਲ ਭੇਟ ਚੜਾਵੇ ਅਮਰਜੀਤ ਦੀ ਕਾਨੀ
ਸਿੱਖ ਕੌਮ ਨਾ ਕਦੇ ਭੁਲਾਉ ਮਰਦਾਂ ਦੀ ਕੁਰਬਾਨੀ

## ਕਸ਼ਮੀਰ ਫਤਿਹ ਕਰਕੇ ਸਿੱਖ ਰਾਜ ਵਿਚ ਮਿਲਾਉਣਾ

ਮਹਾਰਾਜਾ ਰਣਜੀਤ ਸਿੰਘ ਦੀ ਅੰਗਰੇਜ਼ਾਂ ਨਾਲ ਸੰਧੀ ਹੋਈ ਜਿਸ ਵਿਚ ਅੰਗਰੇਜ਼ ਸਰਕਾਰ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸਤਲੁਜ ਤੋਂ ਲਹਿੰਦੇ ਪਾਸੇ ਦਾ ਖੁਦ ਮੁਖਤਾਰ ਬਾਦਸ਼ਾਹ ਮੰਨਿਆ ਪਰ ਸਿੱਖ ਰਾਜ ਉਨਾਂ ਦਾ ਅਧੂਰਾ ਸੀ ਜਿੰਨਾਂ ਚਿਰ ਕਸ਼ਮੀਰ ਤੇ ਮੁਲਤਾਨ ਨੂੰ ਫਤਿਹ ਕਰਕੇ ਸਿੱਖ ਰਾਜ ਵਿਚ ਨਹੀਂ ਸੀ ਮਿਲਦੇ ਮਹਾਰਾਜ ਰਣਜੀਤ ਸਿੰਘ ਨੇ ਕਸ਼ਮੀਰ ਨੂੰ ਸਿੱਖ ਰਾਜ ਵਿਚ ਸ਼ਾਮਿਲ ਕਰਨ ਦਾ ਮਨਸੂਬਾ ਬਣਾਇਆ। ਵਜ਼ੀਰਾ ਬਾਦ ਦੇ ਮੈਦਾਨ ਵਿਚ ਸਿੱਖ ਫੌਜਾਂ ਇਕੱਠੀਆਂ ਹੋਈਆਂ ਚਾਰ ਹਿੱਸਿਆਂ ਵਿਚ ਸਿੱਖ ਫ਼ੌਜ ਵੰਡੀ ਗਈ ਇਕ ਹਿੱਸਾ ਸ੍ਰ: ਸ਼ਾਮ ਸਿੰਘ ਅਟਾਰੀ ਦੀ ਕਮਾਨ ਥੱਲੇ ਇਕ ਹਿੱਸਾ ਬਾਬਾ ਫੂਲਾ ਸਿੰਘ ਅਕਾਲੀ ਦੀ ਕਮਾਨ ਥੱਲੇ ਇਕ ਹਿੱਸਾ ਟਿੱਕਾ ਖੜਕ ਸਿੰਘ ਦੀ ਕਮਾਨ ਥੱਲੇ ਤੇ ਚੌਥਾ ਜੱਥਾ ਮਹਾਰਾਜਾ ਰਣਜੀਤ ਸਿੰਘ ਦੀ ਕਮਾਨ ਥੱਲੇ ਰਾਖਵਾਂ ਸੀ ਕਿ ਜਿੱਥੇ ਲੋੜ ਹੋਵੇ ਉਥੇ ਮਦਦ ਪੁਚਾਈ ਜਾ ਸਕੇ। ਮਹਾਰਾਜ ਰਣਜੀਤ ਸਿੰਘ ਨੇ ਸਿੱਖ ਫ਼ੌਜ ਦੇ ਸਨਮੁੱਖ ਖਲੋ ਕੇ ਜੋਸ਼ ਭਰੀ ਤਕਰੀਰ ਕੀਤੀ। ਸਿੱਖ ਫ਼ੌਜਾਂ ਨੇ ਜੋਸ਼ ਵਿਚ ਜੈਕਾਰੇ ਛੱਡੇ ਨਗਾਰਿਆਂ ਤੇ ਚੋਟਾਂ ਲਾ ਕੇ ਸਿੱਖ ਫ਼ੌਜਾਂ ਆਪਣੇ ਸਰਦਾਰਾਂ ਦੀ ਕਮਾਨ ਥੱਲੇ ਕਸ਼ਮੀਰ ਨੂੰ ਫਤਿਹ ਕਰਨ ਲਈ ਇਉਂ ਚੜੀਆਂ।

### (ਪੌੜੀ ਛੰਦ)

1.

ਸੋਧਣ ਲਈ ਜਬਾਰ ਖਾਂ ਵੱਡਾ ਹੰਕਾਰੀ
ਵਜ਼ੀਰਾ ਬਾਦੋਂ ਯੋਧਿਆਂ ਕਰ ਲਈ ਤਿਆਰੀ
ਜਿੰਨਾਂ ਉਪਰ ਬਖਸ਼ਿਸ਼ਾਂ ਸਤਿਗੁਰ ਦੀਆਂ ਬੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

2.

ਛੱਡ ਅਕਾਲ ਅਕਾਲ ਦੇ ਉੱਚੀ ਜੈਕਾਰੇ
ਕਮਰ ਕੱਸੇ ਲਾ ਯੋਧਿਆਂ ਕਰ ਲਏ ਤਿਆਰੇ

ਤੋੜਨ ਲਈ ਸੂਰਮੇ ਮੁਗਲਾਂ ਦੀਆਂ ਗੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

3.

ਕੂਚ ਨਗਾਰਾ ਖੜਕਿਆ ਸਿੰਘ ਚੜੇ ਜੋਸ਼ੀਲੇ
ਸ਼ਾਮ ਸਿੰਘ ਜਿਹੇ ਸੂਰਮੇ ਮੂਹਰੇ ਫੁਰਤੀਲੇ
ਜਿੰਨਾਂ ਦੇ ਸਿਰ ਕਲਗੀਆਂ ਨੇ ਹੀਰੇ ਜੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

4.

ਫੂਲਾ ਸਿੰਘ ਸਾਹਿਬ ਜੀ ਪਾ ਨੀਲਾ ਬਾਣਾ
ਲੈ ਕੇ ਸਾਥੀ ਨਾਲ ਉਹ ਹੋ ਪਿਆ ਰਵਾਨਾ
ਚੱਕਰ ਸੁਨਿਹਰੀ ਮਾਰਦੇ ਸਿਰ ਚਮਕਾਂ ਬੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

5.

ਖੜਕ ਸਿੰਘ ਹੈ ਤੁਰ ਪਿਆ ਹੋ ਸਭ ਤੋਂ ਮਹੂਰੇ
ਮਗਰੇ ਮਿਸ਼ਰ ਦੀਵਾਨ ਚੰਦ ਤੇ ਬਾਕੀ ਸੂਰੇ
ਕਿਰਚਾਂ ਖੰਡੇ ਲਿਸ਼ਕਦੇ ਕਿਰਪਾਨਾਂ ਫੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

6.

ਡੋਲਿਆਂ ਦੇ ਨਾਲ ਮਾਰਦੇ ਚਮਕਾਂ ਹੀਰੇ
ਚੜ ਪਏ ਅਜੀਤ ਜੁਝਾਰ ਸਭ ਜੰਗੀ ਵੀਰੇ
ਕੋਟ ਫੋਲਾਦੀ ਪਹਿਨ ਫ਼ੌਜਾਂ ਲੋਹੇ ਵਿਚ ਮੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

7.

ਸੂਰਜ ਫਿਕਾ ਪੈ ਗਿਆ ਤੱਖ ਜੋਸ਼ ਜਵਾਲਾ
ਬਾਪੂ ਸੀਤਲ ਦੇ ਗਿਆ ਹੈ ਠੋਸ ਹਵਾਲਾ



ਪਹੁੰਚੇ ਭਿੰਬਰ ਖਾਲਸੇ ਵਿਚ ਮਿੰਟਾਂ ਘੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

8.

ਥਾਪਿਆ ਹੈ ਸੁਲਤਾਨ ਖਾਂ ਭਿੰਬਰ ਦਾ ਰਾਜਾ
ਤੁਰੇ ਰਾਜੌਰੀ ਵੱਲ ਨੂੰ ਸਰ ਕਰਨ ਇਰਾਦਾ
ਅਮਰਜੀਤ ਨੇ ਲਿਖਤੀਆਂ ਪੌੜੀ ਦੀਆਂ ਲੜੀਆਂ
ਫਤਿਹ ਕਰਨ ਕਸ਼ਮੀਰ ਨੂੰ ਸਿੱਖ ਫ਼ੌਜਾਂ ਚੜੀਆਂ

ਕਸ਼ਮੀਰ ਦਾ ਮਾਲਕ ਜਬਾਰ ਖਾਂ ਸੀ। ਜਿਹਦੇ ਘਮੰਡ ਨੂੰ ਤੋੜਨ ਵਾਸਤੇ ਸਿੱਖਾਂ ਦੀ ਫ਼ੌਜ ਵਜੀਰਾ ਬਾਦ ਤੋਂ ਚੜੀ। ਪਹਿਲਾਂ ਪੜਾਅ ਖਾਲਸੇ ਨੇ ਭਿੰਬਰ ਪਹੁੰਚ ਕੇ ਕੀਤਾ। ਸੁਲਤਾਨ ਖਾਂ ਨੂੰ ਭਿੰਬਰ ਦਾ ਰਾਜਾ ਥਾਪਿਆ ਗਿਆ। ਉਸ ਦੇ ਦੱਸੇ ਰਸਤੇ ਤੇ ਖਾਲਸਾ ਫ਼ੌਜਾਂ ਰਾਜੌਰੀ ਵੱਲ ਨੂੰ ਵਧੀਆਂ। ਸਿੱਖ ਫ਼ੌਜਾਂ ਦਾ ਤੂਫਾਨ ਜਦੋਂ ਕਸ਼ਮੀਰ ਤੇ ਚੜਿਆਂ ਤਾਂ ਛੋਟੀਆਂ ਰਿਆਸਤਾਂ ਦੇ ਮਾਲਿਕ ਬਿਨਾਂ ਟੱਕਰ ਲਏ ਹੀ ਨਜਰਾਨਾ ਤਾਰ ਕੇ ਸਿੱਖ ਰਾਜ ਦੇ ਮੁਤਾਹਿਤ ਹੋ ਗਏ। ਜੇ ਕਿਸੇ ਨੇ ਅੜਨ ਦਾ ਯਤਨ ਕੀਤਾ ਤਾਂ ਉਸ ਦੀ ਹਾਰ ਹੋ ਗਈ। ਸਿੱਖ ਫ਼ੌਜਾਂ ਮੰਜਿਲ ਨੂੰ ਮੁਕਾਉਂਦੀਆਂ ਸ੍ਰੀ ਨਗਰ ਦੀਆਂ ਪਹਾੜੀਆਂ ਵਿਚ ਜਾ ਦਾਖਲ ਹੋਈਆਂ। ਮਹਾਰਾਜਾ ਰਣਜੀਤ ਸਿੰਘ ਦੀਆਂ ਚੜਾਈ ਦੀਆਂ ਖ਼ਬਰਾਂ ਜਬਾਰ ਖਾਨ ਨੂੰ ਪਹਿਲਾਂ ਹੀ ਮਿਲ ਚੁੱਕੀਆਂ ਸੀ। ਉਹ ਪਹਾੜਾਂ ਦੇ ਖੁਫੀਆ ਦਰਿਆਂ ਵਿਚ ਗੁਪਤ ਮੋਰਚੇ ਬਣਾ ਕੇ ਵਿਚ ਅਸਲਾ ਇਕੱਠਾ ਕਰਕੇ ਜੰਗੀ ਤਿਆਰੀ ਕਰੀ ਬੈਠਾ ਸੀ। ਜਦੋਂ ਸਿੱਖ ਫ਼ੌਜਾਂ ਐਨ ਉਸਦੇ ਘੇਰੇ ਵਿਚ ਆ ਗਈਆਂ ਅਚਾਨਕ ਜਬਾਰ ਖਾਂ ਦੀਆਂ ਫ਼ੌਜਾਂ ਨੇ ਹਮਲਾ ਕੀਤਾ। ਤੇ ਸਿੱਖ ਫ਼ੌਜ ਦੇ ਪੈਰ ਮੈਦਾਨ ਵਿਚੋਂ ਉਖੜ ਗਏ। ਤੋਪਾਂ ਸਿੱਖਾਂ ਦੀਆਂ ਜਬਾਰ ਖਾਂ ਦੇ ਹੱਥਾਂ ਵਿਚ ਆ ਗਈਆਂ। ਜੇ ਸਿੱਖਾਂ ਦੀ ਥਾਂ ਹੋਰ ਕੋਈ ਫ਼ੌਜ ਜਬਾਰ ਖਾਂ ਦੇ ਟਾਕਰੇ ਤੇ ਹੁੰਦੀ ਤਾਂ ਜ਼ਰੂਰ ਮੈਦਾਨ ਛੱਡ ਕੇ ਭੱਜ ਜਾਂਦੀ। ਅਫਰੀਨ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸੇ ਤੇ ਅਕਾਲੀ ਬਾਬਾ ਫੂਲਾ ਸਿੰਘ ਜੀ ਨੇ ਖਿੰਡੀਆਂ ਹੋਈਆਂ ਸਿੱਖ ਫ਼ੌਜਾਂ ਨੂੰ ਲਲਕਾਰ ਕੇ ਕਿਹਾ ਖ਼ਾਲਸਾ ਜੀ ਮੈਦਾਨ ਵਿਚੋਂ ਪਿੱਛੇ ਹਟਨਾ ਸਿੱਖ ਜਗਤ ਦੇ ਮੱਥੇ ਤੇ ਦਾਗ ਹੈ। ਅਪਾਂ ਪਿੱਛੇ ਹਟਣ ਲਈ ਨਹੀਂ ਆਏ। ਆਪਾਂ ਕਸ਼ਮੀਰ ਤੇ ਕੇਸਰੀ ਝੰਡਾ ਝੁਲਾਉਣ ਆਏ ਹਾਂ। ਤਗੜੇ ਹੋਵੋ ਖ਼ਾਲਸੇ ਦੀ ਤੇਗ ਦਾ ਵਾਰ ਝੱਲਣ ਦੀ ਹਿੰਮਤ ਇਹਨਾਂ ਮੁਗਲਾਂ ਵਿਚ ਨਹੀਂ। ਬਾਬਾ ਫੂਲਾ ਸਿੰਘ ਅਕਾਲੀ ਧੂਹ ਕੇ ਕਿਰਪਾਨ ਰਣ ਮੈਦਾਨ ਵਿਚ ਜਾ ਕੇ ਫੈਸਲਾਕੁੰਨ ਲੜਾਈ ਇਉਂ ਕਰਨ ਲੱਗਾ:

(ਝੋਕ ਛੰਦ)

ਫੂਲਾ ਸਿੰਘ ਜੋਸ਼ 'ਚ ਆ ਕੇ
ਸਤਿਗੁਰ ਨੂੰ ਚਿੱਤ ਧਿਆ ਕੇ

ਵੈਰੀ ਤੇ ਕੜਕਿਆ ਜਾ ਕੇ
ਮਰਦ ਜਵਾਨ ਹੈ
ਫੂਲਾ ਸਿੰਘ ਅਕਾਲੀ ਵਾਹੁੰਦਾ ਕਿਰਪਾਨ ਹੈ
ਜਾ ਕੇ ਰਣ ਤੱਤੇ ਅੰਦਰ
ਇਕ ਦਾਅ ਐਲੀ ਦੇ ਨਾਹਰੇ
ਇਕ ਦਾਅ ਦਸ਼ਮੇਸ਼ ਦੁਲਾਰੇ
ਜੁਟੇ ਬਲ ਲਾ ਕੇ ਸਾਰੇ
ਲਾਈਆਂ ਨਾ ਦੇਰਾਂ ਨੇ
ਜੰਗ ਦਾ ਮਾਹੌਲ ਬਦਲ ਤਾ
ਮਰਦ ਦਲੇਰਾਂ ਨੇ
ਵੈਰੀ ਨੂੰ ਭਾਜੜ ਪਾਈ

2.

ਢਾਲਾਂ ਤੇ ਤੇਗਾਂ ਖੜਕਣ
ਵੈਰੀ ਨੂੰ ਘੇਰੇ ਝਟਕਣ
ਸਿਰਾਂ ਦੇ ਬਾਜੋਂ ਤੜਫਣ
ਗਾਜੀ ਪਠਾਨ ਹੈ
ਫੂਲਾ ਸਿੰਘ ਅਕਾਲੀ ਵਾਹੁੰਦਾ ਕਿਰਪਾਨ ਹੈ
ਪਾਲਣ ਨਾ ਕਦੇ ਲਿਹਾਜੀ
ਗਿਣ ਗਿਣ ਕੇ ਮੋੜਨ ਭਾਜੀ
ਤੇਗਾਂ ਨਾਲ ਝਟਕੇ ਕਾਜੀ
ਅਣਖੀ ਦਲੇਰਾਂ ਨੇ
ਜੰਗ ਦਾ ਮਾਹੌਲ ਬਦਲਾ ਤਾ
ਮਰਦ ਦਲੇਰਾਂ ਨੇ

3.

ਸੂਰਮੇ ਤਾਣ ਲਗਾ ਕੇ
ਸੀਸ ਨੂੰ ਤਲੀ ਟਿਕਾ ਕੇ



ਵੈਰੀ ਗਲ ਪੈ ਗਏ ਜਾ ਕੇ
ਵਿਚ ਮੈਦਾਨ ਹੈ
ਫੂਲਾ ਸਿੰਘ ਅਕਾਲੀ ਵਾਹੁੰਦਾ ਕਿਰਪਾਨ ਹੈ
ਤੋਪਾਂ ਦੇ ਚਲਣ ਗੋਲੇ
ਕੰਨਾਂ ਨੂੰ ਕਰਦੇ ਬੋਲੇ
ਪਰਬਤ ਪਏ ਖਾਵਣ ਡੋਲੇ
ਪਈਆਂ ਤਰੇੜਾਂ ਨੇ
ਜੰਗ ਦਾ ਮਾਹੌਲ ਬਦਲਾ ਤਾ
ਮਰਦ ਦਲੇਰਾਂ ਨੇ

4.

ਦੁਸ਼ਮਣ ਦੀਆਂ ਧੌਣਾਂ ਕੋਹ ਕੇ
ਨੇਜਿਆਂ ਵਿਚ ਪਰੋ ਕੇ
ਦੂਨੀਆਂ ਤੋਪਾਂ ਖੋਹ ਕੇ
ਮੁੜਿਆ ਬਲਵਾਨ ਹੈ
ਫੂਲਾ ਸਿੰਘ ਅਕਾਲੀ ਵਾਹੁੰਦਾ ਕਿਰਪਾਨ ਹੈ
ਰਫਲਾਂ ਨਾਲ ਚੱਲੇ ਗੋਲੀ
ਖੂਨ ਦੀ ਮੱਚੇ ਹੋਲੀ
ਰੱਤ ਸੀ ਧਰਤੀ ਡੋਹਲੀ
ਗਿੱਦੜ ਦੀ ਸ਼ੇਰਾਂ ਨੇ
ਜੰਗ ਦਾ ਮਾਹੌਲ ਬਦਲਾ ਤਾ
ਮਰਦ ਦਲੇਰਾਂ ਨੇ

5.

ਖੜਕਿਆ ਰਣਜੀਤ ਨਗਾਰਾ
ਟਿੱਡੀ ਦਲ ਭੱਜਾ ਸਾਰਾ
ਸਿੱਖਾਂ ਨੇ ਫਿਰ ਦੁਬਾਰਾ
ਲਿਆ ਤਾ ਤੂਫਾਨ ਹੈ
ਫੂਲਾ ਸਿੰਘ ਅਕਾਲੀ ਵਾਹੁੰਦਾ ਕਿਰਪਾਨ ਹੈ

ਮੁਗਲਾਂ ਹਥਿਆਰ ਸੁੱਟੇ
ਅਮਰ ਫਿਰ ਯੋਧੇ ਟੁੱਟੇ
ਸ਼ੇਰ ਗੜ੍ਹ ਕਿਲੇ ਦੇ ਉੱਤੇ
ਕਰੀਆਂ ਨਾ ਦੇਰਾਂ ਨੇ
ਜੰਗ ਦਾ ਮਾਹੌਲ ਬਦਲਾ ਤਾ
ਮਰਦ ਦਲੇਰਾਂ ਨੇ

ਸਿੱਖ ਫ਼ੌਜਾਂ ਸ਼ੇਰਾਂ ਦੀ ਤਰ੍ਹਾਂ ਮੁਗਲਾਂ ਤੇ ਟੁੱਟ ਪਈਆਂ। ਜਬਾਰ ਖਾਂ ਦੇ ਚੋਣਵੇਂ ਜਰਨੈਲ ਸਈਦ ਮੀਰ ਖਾਂ ਤੇ ਮੇਹਰਦੀਨ ਖਾਲਸੇ ਦੀ ਤੇਗ਼ ਦੀ ਭੇਟ ਹੋ ਗਏ। ਜਰਨੈਲਾਂ ਦੇ ਡਿੱਗਣ ਦੀ ਦੇਰ ਸੀ। ਮੁਗ਼ਲਾਂ ਨੂੰ ਭਾਜੜ ਪੈ ਗਈ। ਸ਼ੇਰ ਗੜ੍ਹ ਕਿਲ੍ਹੇ ਦੇ ਉੱਤੇ ਸਿੱਖ ਫ਼ੌਜਾਂ ਨੇ ਕਬਜ਼ਾ ਕਰਕੇ ਕੇਸਰੀ ਝੰਡਾ ਝੂਲਾ ਦਿੱਤਾ। ਜਬਾਰ ਖਾਂ ਮੈਦਾਨ ਛੱਡ ਕੇ ਭੱਜ ਗਿਆ। ਕਸ਼ਮੀਰ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ। ਟਿੱਕਾ ਖੜਕ ਸਿੰਘ ਨੇ ਐਲਾਨ ਕੀਤਾ ਕਿ ਅਮਨ ਬਹਾਲ ਰੱਖਣ ਵਾਲਿਆਂ ਨੂੰ ਸਨਮਾਨ ਦਿੱਤੇ ਜਾਣਗੇ। ਤੇ ਗੜ ਬੜ ਕਰਨ ਵਾਲਿਆਂ ਨੂੰ ਸਖਤ ਸਜਾਵਾਂ ਦਿੱਤੀਆਂ ਜਾਣਗੀਆਂ। ਅੱਜ ਤੋਂ ਕਸ਼ਮੀਰ ਸਿੱਖ ਰਾਜ ਦਾ ਹਿੱਸਾ ਹੈ।

## ਰੱਖ ਲੈ ਨਿਮਾਣਿਆਂ ਦਾ ਮਾਣ

1.

ਮੈਂ ਨਹੀ ਵਿਦਵਾਨ ਪਾਤਸ਼ਾਹ
ਕੋਰਾ ਅਣਜਾਣ ਪਾਤਸ਼ਾਹ
ਅਕਲੋਂ ਮੈਂ ਕੋਜਾ ਹੀਣਾ
ਗਿਆਨ ਤੋਂ ਵਾਂਝਾ ਸੀਨਾ
ਝੁਕਿਆ ਹਾਂ ਦਰ ਤੇਰੇ ਆਣ
ਰੱਖ ਲੈ ਨਿਮਾਣਿਆਂ ਦਾ ਮਾਣ
ਤੱਕੀ ਤੇਰੇ ਦਰ ਤੇਰੇ ਢੋਈ
ਆਸਰਾ ਹੋਰ ਨਾ ਕੋਈ
ਝੁਕ ਕੇ ਇਹ ਖੜ੍ਹਾ ਸੁਵਾਲੀ
ਭਰ ਦਿਉ ਇਹ ਝੋਲੀ ਖਾਲੀ
ਦੂਰ ਕਰੋ ਮਨ ਚੋਂ ਇਹ ਹਨੇਰਾ
ਆਸਰਾ ਸਭਾ ਦੇ ਵਿਚ ਤੇਰਾ



2.

ਪੜ੍ਹ ਕੇ ਨਾ ਪਿੰਗਲ ਡਿੱਠਾ
ਕਾਵ ਦਾ ਮੇਵਾ ਮਿੱਠਾ
ਸੱਜਣ ਤੋਂ ਕਾਹਦਾ ਸੰਗਣਾ
ਮੰਗਤੇ ਦਾ ਕੰਮ ਹੈ ਮੰਗਣਾ
ਕਵਿਤਾ ਦਾ ਦਿਉ ਵਰਦਾਨ
ਰੱਖ ਲੈ ਨਿਮਾਣਿਆਂ ਦਾ ਮਾਣ
ਪੁੱਤਰ ਤੋਂ ਭੋਲੀ ਸੱਖਣੀ
ਤੇਰੇ ਦਰ ਆਈ ਸੁਲੱਖਣੀ
ਇਕ ਦੀ ਥਾਂ ਸੱਤ ਖਡਾਏ
ਖਾਲੀ ਨਾ ਮੁੜਕੇ ਜਾਏ
ਰਹਿਮਤਾਂ ਦਾ ਕਰੇ ਤੂੰ ਵਸੇਰਾ
ਆਸਰਾ ਸਭਾ ਦੇ ਵਿਚ ਤੇਰਾ

3.

ਮਿਹਰ ਵਿਚ ਜੇ ਤੂੰ ਆਵੇਂ
ਰਾਈ ਨੂੰ ਪਹਾੜ ਬਣਾਵੇਂ
ਛੱਜੂ ਸਿਰ ਰੱਖੀ ਸੋਟੀ
ਉਗੜ ਗਈ ਕਿਸਮਤ ਖੋਟੀ
ਗੂੰਗੇ ਤਾਂਈ ਮਿਲ ਗਈ ਜ਼ਬਾਨ
ਰੱਖ ਲੈ ਨਿਮਾਣਿਆਂ ਦਾ ਮਾਣ
ਤੇਰੇ ਭੈ ਵਿਚ ਨੇ ਸਾਰੇ
ਸੂਰਜ ਤੇ ਚੰਨ ਸਿਤਾਰੇ
ਧਰਤੀ ਬ੍ਰਹਿਮੰਡਲ ਸਾਰਾ
ਤੇਰਾ ਹੀ ਕੁਲ ਪਸਾਰਾ
ਰਾਤ ਪਿਛੋਂ ਕਰੇ ਤੂੰ ਸਵੇਰਾ
ਆਸਰਾ ਸਭਾ ਦੇ ਵਿਚ ਤੇਰਾ

4.

ਉਹਲੇ ਰਹੇ ਤੇਰੀ ਅੱਖੋਂ
ਹੋਇਆ ਮੈਂ ਹੋਲਾ ਕੱਖੋਂ
ਤੇਰੇ ਦਰ ਜਦ ਦਾ ਝੁਕਿਆ
ਰਿਜਕ ਨਾ ਘਰ ਚੋਂ ਮੁਕਿਆ
ਹੋ ਰਿਹਾ ਹੈ ਖੁਲਾ ਗੁਜਰਾਨ
ਰੱਖ ਲੈ ਨਿਮਾਣਿਆਂ ਦਾ ਮਾਣ
ਸੋਚ ਹੈ ਛੋਟੀ ਮੇਰੀ
ਹੋਵੇ ਜੇ ਰਹਿਮਤ ਤੇਰੀ
ਨੀਵੇਂ ਨੂੰ ਉੱਚਾ ਕਰਦੇ
ਪਤਿਤ ਨੂੰ ਸੁੱਚਾ ਕਰਦੇ
ਜੋਗੇ ਦੇ ਲਗਾ ਕੇ ਰਾਹ 'ਚ ਡੇਰਾ
ਆਸਰਾ ਸਭਾ ਦੇ ਵਿਚ ਤੇਰਾ

5.

ਤੇਰਾ ਭਿਖਾਰੀ ਦਾਤਾ
ਬਣ ਜੇ ਲਿਖਾਰੀ ਦਾਤਾ
ਉਕੀ ਇਹ ਜੀਭਾ ਫਿੱਕੀ
ਬਣ ਜੇ ਮਾਖਿਉ ਮਿੱਠੀ
ਹਿਰਦੇ ਵਿਚ ਵਸ ਜੇ ਗਿਆਨ
ਰੱਖ ਲੈ ਨਿਮਾਣਿਆਂ ਦਾ ਮਾਣ
ਪਤਝੜ ਬਹਾਰ 'ਚ ਬਦਲੇਂ
ਸੂਲੀ ਨੂੰ ਖਾਰ 'ਚ ਬਦਲੇਂ
ਖੁਸ਼ੀਆਂ ਵਿਚ ਬਦਲੇਂ ਗਮੀਆਂ
ਤੂੰ ਨਾ ਚਿਤਾਰੇ ਕਮੀਆਂ
ਗਣਕਾਂ ਦੇ ਘਰ ਪਾਵੇ ਫੇਰਾ
ਆਸਰਾ ਸਭਾ ਦੇ ਵਿਚ ਤੇਰਾ



6.

ਸ਼ਬਦਾਂ ਦੇ ਜੜ ਕੇ ਮੋਤੀ
ਛੰਦਾਂ ਦੀ ਲੜੀ ਪਿਰੋਤੀ
ਤੇਰੇ ਤੋਂ ਆਗਿਆ ਚਾਹਵਾਂ
ਸੰਗਤ ਦੇ ਗਲ ਵਿਚ ਪਾਵਾਂ
ਸਾਥ ਬਿੰਦਾ ਜੋ ਨਿਰਲੇਪ ਜੋ ਨਿਤਾਣ
ਰੱਖ ਲੈ ਨਿਮਾਣਿਆਂ ਦਾ ਮਾਣ
ਲੋਰੇ ਇਹ ਅਮਰਜੀਤ ਜੀ
ਟੁੱਟੇ ਨਾ ਇਹ ਪ੍ਰੀਤ ਜੀ
ਜੁੜਿਆ ਤੇਰੇ ਚਰਨੀ
ਆਸਾਂ ਨਾਲ ਝੋਲੀ ਭਰਨੀ
ਸੀਤਲ ਬਣਾ ਦਿਉ ਜੇਰਾ
ਆਸਰਾ ਸਭਾ ਦੇ ਵਿਚ ਤੇਰਾ

***

# ਪ੍ਰਸੰਗ ਅਵਤਾਰ
# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਔਰੰਗਜ਼ੇਬ ਬਾਦਸ਼ਾਹ ਦਾ ਜ਼ੁਲਮੀ ਰਾਜ ਸੀ। ਤਲਵਾਰ ਦੇ ਜ਼ੋਰ ਨਾਲ ਕਮਜ਼ੋਰ ਪਰਜਾ ਦਾ ਧਰਮ ਬਦਲਿਆ ਜਾਣ ਲੱਗਾ।

ਔਰੰਗਜ਼ੇਬ ਦੀ ਮਜਬੀ ਤੰਗ ਦਿਲੀ ਦਾ ਅਸਰ ਅਸਾਮ ਦੇ ਇਲਾਕੇ ਪਿਆ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਆਨੰਦਪੁਰ ਛੱਡ ਕੇ ਪਰਿਵਾਰ ਨੂੰ ਪਟਨੇ ਛੱਡ ਕੇ ਆਪ ਗੁਰੂ ਤੇਗ਼ ਬਹਾਦਰ ਸਾਹਿਬ ਜੀ ਅਸਾਮੀ ਲੋਕਾਂ ਦੀ ਸਾਰ ਲੈਣ ਲਈ ਅਸਾਮ ਨੂੰ ਚਲੇ ਗਏ। ਮਾਤਾ ਗੁਜਰੀ ਜੀ ਤੇ ਨੌਂਵੇ ਪਾਤਸ਼ਾਹ ਗੁਰੂ ਤੇਗ਼ ਬਹਾਦਰ ਜੀ, ਸਤਿਕਾਰਯੋਗ ਮਾਤਾ ਜੀ, ਮਾਤਾ ਨਾਨਕੀ ਜੀ, ਦੀਵਾਨ ਮਤੀ ਦਾਸ ਤੇ ਮਾਮਾ ਕ੍ਰਿਪਾਲ ਚੰਦ ਜੀ ਪਟਨੇ ਟਿਕੇ। ਸੰਮਤ 1723 22 ਦਸੰਬਰ 1666 ਈ: 23 ਪੋਹ ਦਿਨ ਸ਼ਨੀਵਾਰ ਮਾਤਾ ਗੁਜਰੀ ਦੇ ਘਰ ਪਟਨੇ ਦੀ ਧਰਤੀ ਤੇ ਢਲੀ ਰਾਤ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਹੋਇਆ।

## ਝੋਕ ਛੰਦ

1.

ਸੰਮਤ 1700 ਤੇ ਤੇਈ ਮਹਾਨ ਹੈ
23 ਪੋਹ ਭਾਗਾਂ ਵਾਲਾ ਚੜ੍ਹਿਆ ਦਿਨ ਆਣ ਹੈ
1666 ਈ: ਮੰਨਦੇ ਵਿਦਵਾਨ ਹੈ
22 ਦਸੰਬਰ ਤੇ ਦਿਨ ਸ਼ਨੀਵਾਰ ਦਾ
ਪਟਨੇ ਵਿਚ ਪ੍ਰਗਟ ਹੋਇਆ ਵਾਲੀ ਸੰਸਾਰ ਦਾ
ਢਲੀ ਜਾਂ ਰਾਤ ਸਿਰ ਤੋਂ ਹੋਈਆਂ ਰੁਸ਼ਨਾਈਆਂ ਨੇ
ਸੱਚੇ ਰੱਬ ਗੁਜਰੀ ਮਾਂ ਦੀਆਂ ਰੀਝਾਂ ਪੁਗਾਈਆਂ ਨੇ
ਲੱਗੀ ਹੈ ਰੌਣਕ ਵਿਹੜੇ ਮਿਲੀਆਂ ਵਧਾਈਆਂ ਨੇ
ਕੁਲ ਦੁਨੀਆਂ ਸਜਦੇ ਕਰਦੀ ਇਸ ਰੱਬੀ ਬਾਲ ਨੂੰ
ਇੰਦਰ ਜਿਹੇ ਝੁਕਣ ਦੇਵਤੇ ਗੁਜਰੀ ਦੇ ਲਾਲ ਨੂੰ



2.

ਨਾਨਕੀ ਦਾਦੀ ਜੀ ਨੇ ਸ਼ਗਨ ਮੰਨਾਏ ਨੇ
ਦੂਰ ਦੁਰਾਡਿਉ ਲੋਕੀਂ ਚੱਲ ਕੇ ਆਏ ਨੇ
ਅਰਸ਼ਾਂ ਚੋਂ ਪਰੀਆਂ ਨੇ ਫੁੱਲ ਬਰਸਾਏ ਨੇ
ਭੁੱਖਾ ਜਹਾਨ ਸਾਰਾ ਜਿਹਦੇ ਦੀਦਾਰ ਦਾ
ਪਟਨੇ ਵਿਚ ਪ੍ਰਗਟ ਹੋਇਆ ਵਾਲੀ ਸੰਸਾਰ ਦਾ
ਫੁੱਲਾਂ ਦੇ ਵਾਗੂੰ ਖਿੜੇ ਚਿਹਰੇ ਉਦਾਸ ਜੀ
ਧਰਤੀ ਦੀ ਆਖਰ ਰੱਬ ਨੇ ਸੁਣ ਲਈ ਅਰਦਾਸ ਜੀ
ਢੱਠੇ ਹੋਏ ਮਜਲੂਮਾਂ ਨੂੰ ਧਰਵਾਸ ਜੀ
ਸ਼ਾਹ ਬਣਾਉਣਾ ਜਿਸਨੇ ਰੁਲਦੇ ਕੰਗਾਲ ਨੂੰ
ਇੰਦਰ ਜਿਹੇ ਝੁਕਣ ਦੇਵਤੇ ਗੁਜਰੀ ਦੇ ਲਾਲ ਨੂੰ

3.

ਹੋਈ ਹੈ ਅੱਜ ਪਵਿੱਤਰ ਪਟਨੇ ਦੀ ਧਰਤੀ ਜੀ
ਕਾਦਰ ਦੀ ਰਹਿਮਤ ਹੈ ਜਿਸ ਨਗਰੀ. ਤੇ ਵਰਤੀ ਜੀ
ਨੌਵੇਂ ਸਤਿਗੁਰ ਦੇ ਘਰ ਰੌਣਕ ਹੈ ਪਰਤੀ ਜੀ
ਚੁੰਮਦੀ ਮਾਂ ਗੁਜਰੀ ਮੁਖੜਾ ਬਰਖੁਰਦਾਰ ਦਾ
ਪਟਨੇ ਵਿਚ ਪ੍ਰਗਟ ਹੋਇਆ ਵਾਲੀ ਸੰਸਾਰ ਦਾ
ਓਟ ਨਿਓਟਿਆਂ ਤੇ ਤਾਣ ਨਿਤਾਣਿਆਂ ਦਾ
ਕਰਨਾ ਹੈ ਅੰਤ ਜਿਸਨੇ ਜ਼ਾਲਮ ਜਰਵਾਣਿਆਂ ਦਾ
ਆਸਰਾ ਦੀਨਾਂ ਦਾ ਅਤੇ ਮਾਣ ਨਿਮਾਣਿਆਂ ਦਾ
ਭੁੱਲੂ ਸੰਸਾਰ ਕਦੇ ਨਾ ਜਿਸਦੀ ਘਾਲ ਨੂੰ
ਇੰਦਰ ਜਿਹੇ ਝੁਕਣ ਦੇਵਤੇ ਗੁਜਰੀ ਦੇ ਲਾਲ ਨੂੰ

4.

ਅਰਸ਼ਾਂ ਵਿਚ ਕਰਨ ਦੇਵਤੇ ਜੈ ਜੈ ਕਾਰ ਜੀ
ਦੁਨੀਆਂ ਵਿਚ ਆਇਆ ਸੀ ਜਦ ਰੱਬੀ ਅਵਤਾਰ ਜੀ
ਹੋਇਆ ਪ੍ਰਕਾਸ਼ ਸਾਰੇ ਮਿਟਿਆ ਅੰਧਕਾਰ ਜੀ

ਦੁਨੀਆਂ ਨੂੰ ਤਾਰਣ ਆਇਆ ਰੂਪ ਕਰਤਾਰ ਦਾ
ਪਟਨੇ ਵਿਚ ਪ੍ਰਗਟ ਹੋਇਆ ਵਾਲੀ ਸੰਸਾਰ ਦਾ
ਦੁਨੀਆਂ ਵਿਚ ਜਿਸ ਮਿਟਾਉਣਾ ਘੋਰ ਅਗਿਆਨ ਜੀ
ਜਬਰ ਦਾ ਕਰੂ ਖਾਤਮਾ ਬਲੀ ਬਲਵਾਨ ਜੀ
ਨੂਰ ਖਿਲਾਰੂ ਸੱਚ ਦਾ ਸਾਰੇ ਜਹਾਨ ਜੀ
ਦੁਨੀਆਂ ਵਿਚ ਕਾਇਮ ਅਨੋਖੀ ਕਰੂ ਮਿਸਾਲ ਨੂੰ
ਇੰਦਰ ਜਿਹੇ ਝੁਕਣ ਦੇਵਤੇ ਗੁਜਰੀ ਦੇ ਲਾਲ ਨੂੰ

5.

ਹੋਣਾ ਨਹੀਂ ਦਾਨੀ ਜੱਗ ਵਿਚ ਇਸਦੇ ਨਾਲ ਦਾ
ਆਖਦੀ ਮਾਤਾ ਗੁਜਰੀ ਮੱਥਾ ਚੁੰਮ ਲਾਲ ਦਾ
ਖ਼ੁਸ਼ੀਆਂ ਦਾ ਅੰਤ ਨਹੀਂ ਹੈ ਮਾਮੇ ਕ੍ਰਿਪਾਲ ਦਾ
ਰੋਸ਼ਨੀਆਂ ਨਾਲ ਸਜਾਇਆ ਘੇਰਾ ਘਰ ਬਾਰ ਦਾ
ਪਟਨੇ ਵਿਚ ਪ੍ਰਗਟ ਹੋਇਆ ਵਾਲੀ ਸੰਸਾਰ ਦਾ
ਦਾਦੀ ਕਹਿ ਇਹ ਬਣੂਗਾ ਸੰਤ ਸਿਪਾਹੀ ਜੀ
ਦੁੱਖਾਂ ਦਾ ਨਾਸ਼ ਕਰੂ ਇਹ ਸ਼ਕਤੀ ਇਲਾਹੀ ਜੀ
ਖੱਟੂਗਾ ਦੁਨੀਆਂ ਅੰਦਰ ਰੱਬ ਕੇ ਇਹ ਵਡਿਆਈ ਜੀ
ਝੁਕਿਆ ਜੱਗ ਅਮਰਜੀਤ ਸਿੰਘਾ ਸਭ ਦੇ ਪ੍ਰਿਤਪਾਲ ਨੂੰ
ਇੰਦਰ ਜਿਹੇ ਝੁਕਣ ਦੇਵਤੇ ਗੁਜਰੀ ਦੇ ਲਾਲ ਨੂੰ

ਮਾਂ ਦੀ ਸਭ ਤੋਂ ਵੱਡੀ ਪੂੰਜੀ ਪੁੱਤਰ ਹੁੰਦਾ ਹੈ। ਪੁੱਤਰ ਦੇ ਆਗਮਨ ਦੀ ਖ਼ੁਸ਼ੀ ਵਿਚ ਮਾਤਾ ਗੁਜਰੀ ਦੇ ਹੁਕਮ ਨਾਲ ਲੱਡੂ ਮਠਿਆਈਆਂ ਦੇ ਭੰਡਾਰ ਲਾਗਏ ਗਏ। ਭੁੱਖਿਆਂ ਨੂੰ ਅੰਨ ਦਾਨ ਕੀਤਾ ਗਿਆ। ਗਰੀਬਾਂ ਨੂੰ ਧਨ ਤੇ ਬਸਤਰ ਦੇ ਕੇ ਨਿਵਾਜਿਆ ਗਿਆ। ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਹੁਕਮ ਮੁਤਾਬਿਕ ਬਾਲਕ ਦਾ ਨਾਮ ਗੋਬਿੰਦ ਰਾਏ ਰੱਖਿਆ ਗਿਆ। ਕਹਿੰਦੇ ਨੇ ਮੂਲ ਨਾਲੋਂ ਵਿਆਜ ਪਿਆਰਾ ਹੁੰਦਾ ਹੈ। ਗੋਬਿੰਦ ਰਾਏ ਜੀ ਦੀ ਦਾਦੀ ਨਾਨਕੀ ਜੀ ਬਾਲ ਗੋਬਿੰਦ ਰਾਏ ਨੂੰ ਗੋਦੀ ਵਿਚ ਚੁੱਕ ਕੇ ਰੱਜ ਰੱਜ ਕੇ ਪਿਆਰ ਕਰਦੀ। ਬਾਲਕ ਦਾ ਮੱਥਾ ਚੁੰਮ ਕੇ ਦਾਦੀ ਜੀ ਆਪਣੇ ਪੋਤਰੇ ਗੋਬਿੰਦ ਰਾਏ ਨੂੰ ਅਸੀਸਾਂ ਇੰਝ ਦਿੰਦੀ ਹੈ—



## (ਗੀਤ)

ਗੋਦੀ ਵਿਚ ਚੁੱਕ ਦਾਦੀ ਲਾਡਲੇ ਗੋਬਿੰਦ ਤਾਂਈ ਕਰਦੀ ਹੈ ਨਿੱਤ ਅਰਦਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

1.

ਚੁੰਮ ਚੁੰਮ ਮੁਖੜਾ ਤੇ ਦਿੰਦੀ ਏ ਅਸੀਸਾਂ ਚੰਨ ਜਿਹਾ ਮੇਰਾ ਬਰਖ਼ੁਰਦਾਰ
ਦੁਨੀਆਂ ਦੇ ਵਿਚ ਖੇਡਾਂ ਖੇਡੇਗਾਂ ਨਿਆਰੀਆਂ ਤੂੰ ਨੀਵਿਆਂ ਨਾਲ ਰੱਖੇਂਗਾ ਪਿਆਰ
ਤਵੀ ਉੱਤੇ ਬੈਠ ਗੁਰੂ ਪੰਜਵੇਂ ਸ਼ਹੀਦ ਹੋਏ ਉਹਨਾਂ ਉੱਤੇ ਰੱਖੀਂ ਵਿਸ਼ਵਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

2.

ਹਰਿਮੰਦਰ ਹੈ ਬਣਾਇਆ ਗੁਰੂ ਪੰਜਵੇਂ ਨੇ ਝੁਕੇ ਜਿਥੇ ਹਰ ਇਨਸਾਨ
ਕੋਹੜਿਆਂ ਦੇ ਕੋਹੜ ਦੂਰ ਪਲਾਂ ਵਿਚ ਹੋਂਵਦੇ ਨੇ ਅੰਮ੍ਰਿਤਸਰ ਜੋ ਨਹਾਨ
ਵਾਰਸ ਹੈ ਤੂੰ ਵੀ ਬੇਟਾ ਉਸੇ ਧਰਮਾਤਮਾ ਦਾ ਰਚ ਜਾਵੀਂ ਨਵਾਂ ਇਤਿਹਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

3.

ਛੇਵੇਂ ਗੁਰਾਂ ਵਾਗੂੰ ਵੱਖਰੀ ਹੀ ਸ਼ਾਨ ਤੇਰੀ ਝੁਕੂ ਤੈਨੂੰ ਸਾਰਾ ਸੰਸਾਰ
ਉਹਨਾਂ ਵਾਗੂੰ ਸੂਰਮੇ ਜਵਾਨ ਸਾਥੀ ਰੱਖੇਂਗਾ ਤੂੰ ਤੇਗ਼ਾਂ ਨਾਲ ਰੱਖੇਂਗਾ ਪਿਆਰ
ਮਹਾਂ ਯੁੱਧ ਲੜੇਂਗਾ ਤੂੰ ਤੇਗ਼ਾਂ ਦੇ ਵਿਖਾ ਕੇ ਜੋਹਰ ਜਿੱਤਾਂ ਜਿੱਤ ਹੋਵੇਂਗਾ ਤੂੰ ਪਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

4.

ਸੱਚ ਤੇ ਧਰਮ ਦੇ ਲਈ ਲੜੇਂਗਾ ਅਖੀਰ ਤੱਕ ਇਹੋ ਤੇਰਾ ਹੋਵੇਗਾ ਅਸੂਲ
ਗੈਰਤ ਦੀ ਜ਼ਿੰਦਗੀ ਜਿਊਣਾ ਕੰਮ ਮਰਦਾਂ ਦਾ ਗੈਰਤ ਦੀ ਮੌਤ ਕਬੂਲ
ਦੁਨੀਆਂ ਦਾ ਦਰਦੀ ਸਦਾਵੇਂਗਾ ਜਹਾਨ ਵਿਚ ਰੱਬ ਦਾ ਸਦਾਵੇਂਗਾ ਤੂੰ ਦਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

5.

ਨਾਨਕ ਗੁਰੂ ਦੀ ਸੋਚ ਜੱਗ 'ਚ ਖਿਲਾਰਨੇ ਲਈ ਸੱਚ ਦਾ ਬਣੇਗਾ ਪਹਿਰੇਦਾਰ
ਨੀਵਿਆਂ ਨੂੰ ਉੱਚੇ ਚੁੱਕੀ ਮੇਰੇ ਬਲਵਾਨ ਬੇਟਾ ਰੱਜ ਰੱਜ ਦੇਈਂ ਸਤਿਕਾਰ

ਤੇਰੇ ਇਮਤਿਹਾਨ ਸਦਾ ਹੀ ਕਰੜੇ ਹੋਵਣੇ ਨੇ ਹੋਵੇਂਗਾ ਹਰੇਕ ਵਿਚੋਂ ਪਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

6.

ਕੋਈ ਪੈਸੇ ਦਾਨ ਕਰੇ ਦਾਨੀ ਅਖਵਾਉਣ ਦੇ ਲਈ ਭੁੱਖਿਆਂ ਨੂੰ ਕਰੇ ਕੋਈ ਦਾਨ
ਕੋਈ ਦਾਨ ਕਰਦਾ ਹੈ ਕੱਪੜੇ ਗਰੀਬਾਂ ਤਾਂਈ ਜੱਗ 'ਚ ਕਹਾਉਣ ਲਈ ਮਹਾਨ
ਤੇਰੇ ਤੋਂ ਮਹਾਨ ਦਾਨੀ ਦੁਨੀਆਂ ਵਿਚ ਹੋਣਾ ਨਹੀਂ ਰੱਖੇਂਗਾ ਨਾ ਕੁਝ ਵੀ ਤੂੰ ਪਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਚਾਲਮਾਂ ਦਾ ਕਰੇਂਗਾ ਤੂੰ ਨਾਸ਼

7.

ਤੇਰੇ ਜਿਹਾ ਜਤੀ ਕੋਈ ਤੇਰੇ ਜਿਹਾ ਤਪੀ ਕੋਈ ਹੋਣਾ ਨਹੀਂ ਦੂਸਰਾ ਜਹਾਨ ਤੇ
ਕਰੇ ਜਦੋਂ ਕਾਰਨਾਮੇ ਹੋਣਗੀਆਂ ਗੱਲਾਂ ਉਦੋਂ ਵੇਖੀ ਬੇਟਾ ਜ਼ਿਮੀ ਅਸਮਾਨ ਤੇ
ਤੋੜੇਂਗਾ ਤੂੰ ਮਾਨ ਬੇਟਾ ਤੂੰ ਹੰਕਾਰੀਆਂ ਦੇ ਮਾੜਿਆਂ ਨੂੰ ਦੇ ਕੇ ਧਰਵਾਸ
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

8.

ਬੇਜਾਨ ਪਰਜਾ ਵਿਚ ਪਾਵੇਂਗਾ ਤੂੰ ਜਾਨ ਨਵੀਂ ਨੀਵਿਆਂ ਨੂੰ ਚੁਕੇਂਗਾ ਤੂੰ ਉੱਚੇ
ਜੱਗ ਵਿਚ ਵਧਾਏਂਗਾ ਤੂੰ ਧਰਮ 'ਚ ਸ਼ਾਨ ਬੇਟਾ ਇਹੋ ਨੇ ਅਕੀਦੇ ਤੇਰੇ ਸੁੱਚੇ
ਕਹਿੰਦਾ ਏ ਅਮਰਜੀਤ ਦਿਲਾਂ ਚੋਂ ਹਨੇਰ ਕੱਢ ਸੱਚ ਦਾ ਕਰੇਂਗਾ ਪ੍ਰਕਾਸ਼
ਦਾਦੇ ਪੜਦਾਦੇ ਵਾਗੂੰ ਬਣੇਗਾ ਤੂੰ ਮਹਾਬਲੀ ਜ਼ਾਲਮਾਂ ਦਾ ਕਰੇਂਗਾ ਤੂੰ ਨਾਸ਼

ਗੋਬਿੰਦ ਰਾਏ ਜੀ ਦਾ ਪਹਿਲਾ ਸ਼ਰਧਾਲੂ ਸਈਦ ਭੀਖਣ ਸ਼ਾਹ ਹੋਇਆ ਹੈ। ਕਹਿੰਦੇ ਮੱਕੇ ਵਿਚ ਖ਼ੁਦਾ ਦੇ ਹੋਣ ਦਾ ਦਾਅਵਾ ਕਰਨ ਵਾਲਾ ਇਹ ਕੱਟੜ ਮੁਸਲਮਾਨ ਸੀ। ਜਦੋਂ ਗੋਬਿੰਦ ਰਾਏ ਜੀ ਦਾ ਪਟਨੇ ਅਵਤਾਰ ਹੋਇਆ ਉਦੋਂ ਇਹ ਘਟਨਾ ਵਾਪਰੀ। ਨਿਤ ਲਹਿੰਦੇ ਵੱਲ ਨੂੰ ਝੁਕ ਕੇ ਨਮਾਜ ਗੁਜਾਰਨ ਵਾਲਾ ਭੀਖਣ ਸ਼ਾਹ ਲਹਿੰਦੇ ਦੀ ਬਜਾਇ ਚੜ੍ਹਦੇ ਨੂੰ ਝੁਕ ਕੇ ਨਮਾਜ ਗੁਜਾਰ ਰਿਹਾ ਸੀ ਨਿਮਾਜ ਖਤਮ ਹੋਈ ਤਾਂ ਉਸਦੇ ਚੇਲਿਆਂ ਨੇ ਸਵਾਲ ਕੀਤਾ ਕਿ ਪੀਰ ਜੀ ਅੱਜ ਉਲਟੀ ਗੰਗਾ ਕਿਉਂ ਵਗਾ ਰਹੇ ਹੋ। ਅੱਲਾਂ ਪਾਕ ਤਾਂ ਲਹਿੰਦੇ ਵੱਲ ਹੈ। ਪਰ ਤੁਸੀਂ ਚੜ੍ਹਦੇ ਵੱਲ ਕਿਉਂ ਝੁਕ ਰਹੇ ਹੋ। ਅੱਗੋਂ ਸਈਦ ਭੀਖਣ ਸ਼ਾਹ ਕਹਿਣ ਲੱਗਾ ਜਿਹੜੇ ਪਾਕ ਖ਼ੁਦਾ ਨੂੰ ਮੱਕੇ ਵਿਚ ਤਲਾਸ਼ਦੇ ਰਹੇ ਹਾਂ ਅੱਜ ਉਹ ਖ਼ੁਦਾ ਪਟਨੇ ਦੀ ਧਰਤੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਪ੍ਰਗਟ ਹੋਇਆ ਹੈ। ਅਸੀਂ ਤਾਂ ਚੜ੍ਹਦੇ ਵੱਲ ਮੂੰਹ ਕਰਕੇ ਸਜਦੇ ਕਰ ਰਹੇ ਹਾਂ। ਭੀਖਣ ਸ਼ਾਹ ਦੀ ਗੱਲ ਸੁਣ ਕੇ ਚੇਲੇ ਹੈਰਾਨ ਹੋ ਗਏ। ਸਈਦ ਦੇ ਚੇਲੇ ਤੰਗ ਬੁਧੀ ਦੇ



ਸਨ। ਬੜੇ ਸਵਾਲ ਉਹਨਾਂ ਨੇ ਖੜੇ ਕੀਤੇ। ਉਹਨਾਂ ਦੇ ਸ਼ੰਕੇ ਨੂੰ ਨਿਵਰਤ ਕਰਨ ਲਈ ਸਈਦ ਭੀਖਣ ਸ਼ਾਹ ਪਟਨੇ ਵੱਲ ਨੂੰ ਗੋਬਿੰਦ ਰਾਏ ਜੀ ਦੇ ਦਰਸ਼ਨ ਕਰਨ ਤੁਰ ਪਿਆ।

## ਕਲੀ

ਸਈਦ ਭੀਖਣ ਸ਼ਾਹ ਜੀ ਲੈ ਕੇ ਨਾਲ ਮੁਰੀਦਾਂ ਨੂੰ
ਕਰੀ ਤਿਆਰੀ ਪਟਨੇ ਵੱਲ ਨੂੰ ਕਦਮ ਉਠਾਇਆ
ਕੀ ਭਰੋਸਾ ਹੈ ਇਹ ਜਿੰਦ ਬੁਲਬੁਲਾ ਪਾਣੀ ਦਾ
ਅੱਖੀਂ ਵੇਖ ਖ਼ੁਦਾ ਜਾਏ ਜੀਵਨ ਸਫਲ ਬਣਾਇਆ
ਸੂਰਤ ਪਾਕਿ ਖ਼ੁਦਾ ਦੀ ਸਚਮੁਚ ਹੂਬਹੂ ਹੈ
ਮਾਨਸ ਜਨਮ ਧਾਰ ਜੋ ਪਟਨੇ ਦੇ ਵਿਚ ਆਇਆ
ਭਟਕੀ ਹੋਈ ਲੁਕਾਈ ਸਿੱਧੇ ਰਸਤੇ ਪਾਉਣ ਲਈ
ਸ਼ਕਤੀ ਦੇ ਅਗੰਮੀ ਅੱਲਾਂ ਆਪ ਘਲਾਇਆ
ਭੇਜਿਆ ਰੂਪ ਆਪ ਦਾ ਦੁਨੀਆਂ ਵਿਚ ਪ੍ਰਮਾਤਮਾ
ਜਿਸਦੇ ਨੂਰੀ ਮੁਖੜੇ ਹਰ ਕੋਨਾ ਰੁਸ਼ਨਾਇਆ
ਸਾਰੀ ਜਾਤ ਮਨੁੱਖੀ ਇਕ ਬਰਾਬਰ ਜਾਣੂ ਜੋ
ਮੁਢੋਂ ਜਬਰ ਜ਼ੁਲਮ ਦਾ ਕਰਨਾ ਜਿਸ ਸਫਾਇਆ
ਭੀਖਮ ਸ਼ਾਹ ਹੈ ਮੰਜ਼ਿਲ ਵੱਲ ਵਧਦਾ ਜਾਂਵਦਾ
ਥੋੜੇ ਚਿਰ ਵਿਚ ਲੰਮਾ ਪੈਂਡਾ ਉਸ ਮੁਕਾਇਆ
ਨੌਵੇਂ ਸਤਿਗੁਰੂ ਦੇ ਘਰ ਵਿਚ ਰੌਣਕਾਂ ਲੱਗੀਆਂ ਨੇ
ਜਿਥੇ ਰੂਪ ਖ਼ੁਦਾ ਦਾ ਮਾਂ ਗੁਜਰੀ ਨੇ ਜਾਇਆ
ਪਹੁੰਚਿਆ ਵਿਚ ਪਟਨੇ ਦੇ ਅਮਰਜੀਤ ਸਿੰਹਾਂ ਆਣ ਕੇ
ਨੀਵੀਂ ਥਾਂ ਦਹਿਲੀਜਾਂ ਮੂਹਰੇ ਡੇਰਾ ਲਾਇਆ
ਸੱਚੇ ਸਤਿਗੁਰ ਦੇ ਦਰ ਮੂਹਰੇ ਆ ਕੇ ਬੈਠ ਗਿਆ
ਝੁਕ ਕੇ ਸ਼ਰਧਾ ਦੇ ਨਾਲ ਉਸਨੇ ਸੀਸ ਨਿਵਾਇਆ

ਠਸਕੇ ਪਿੰਡ ਤੋਂ ਪੈਦਲ ਚੱਲ ਕੇ 700 ਮੀਲ ਸਫਰ ਤਹਿ ਕਰਦਾ ਹੋਇਆ ਸਈਦ ਭੀਖਣ ਸ਼ਾਹ ਪਟਨੇ ਪਹੁੰਚ ਗਿਆ। ਜਦੋਂ ਮਾਮਾ ਕ੍ਰਿਪਾਲ ਚੰਦ ਜੀ ਨੂੰ ਪਤਾ ਲੱਗਾ ਕਿ ਕੋਈ ਫ਼ਕੀਰ ਬੜੀ ਦੂਰ ਤੋਂ ਸਾਹਿਬਜ਼ਾਦੇ ਦੇ ਦੀਦਾਰ ਕਰਨ ਵਾਸਤੇ ਆਇਆ ਹੈ ਤਾਂ ਉਹਨੇ ਫ਼ਕੀਰ ਨੂੰ ਜੀ ਆਇਆਂ ਆਖਿਆ। ਕ੍ਰਿਪਾਲ ਚੰਦ ਦੇ ਹੁਕਮ ਨਾਲ ਸੇਵਾਦਾਰ ਸਈਦ ਭੀਖਣ ਸ਼ਾਹ

ਨੂੰ ਪ੍ਰਸ਼ਾਦਾ ਪਾਣੀ ਛੱਕਣ ਲਈ ਕਹਿਣ ਲੱਗੇ। ਅੱਗੋ ਭੀਖਣ ਸ਼ਾਹ ਜੀ ਨੇ ਬੇਨਤੀ ਕੀਤੀ ਕਿ ਪ੍ਰਣ ਕਰ ਚੁਕੇ ਹਾਂ ਕਿ ਜਿੰਨਾਂ ਚਿਰ ਗੋਬਿੰਦ ਰਾਏ ਦੇ ਦੀਦਾਰ ਨਹੀਂ ਕਰ ਲੈਂਦੇ ਉਹਨਾਂ ਚਿਰ ਪ੍ਰਸ਼ਾਦਾ ਨਹੀਂ ਕਰਾਂਗੇ। ਸੇਵਾਦਾਰਾਂ ਨੇ ਪੀਰ ਦੀ ਬੇਨਤੀ ਕ੍ਰਿਪਾਲ ਚੰਦ ਨੂੰ ਜਾ ਦੱਸੀ।

ਮਾਮਾ ਕ੍ਰਿਪਾਲ ਚੰਦ ਜੀ ਨੇ ਕਿਹਾ ਜਿੰਨਾਂ ਚਿਰ ਨੌਵੇਂ ਪਾਤਸ਼ਾਹ ਆਣ ਕੇ ਸਾਹਿਬਜਾਦੇ ਦੇ ਦਰਸ਼ਨ ਨਹੀਂ ਕਰਦੇ ਉਹਨਾਂ ਚਿਰ ਹੋਰ ਕਿਸੇ ਨੂੰ ਗੋਬਿੰਦ ਰਾਏ ਜੀ ਦੇ ਦਰਸ਼ਨ ਨਹੀਂ ਹੋ ਸਕਦੇ। ਕਹਿੰਦੇ ਨੇ ਤਿੰਨ ਦਿਨ ਸਈਦ ਭੀਖਣ ਸ਼ਾਹ ਭੁੱਖਾ ਤਿਹਾਇਆ ਬੈਠਾ ਰਿਹਾ। ਆਖਰ ਮਾਮਾ ਕ੍ਰਿਪਾਲ ਚੰਦ ਨੇ ਫਿਰ ਬੇਨਤੀ ਕੀਤੀ ਕਿ ਪੀਰ ਜੀ ਜੇ ਧਨ ਦੀ ਜ਼ਰੂਰਤ ਹੈ ਤਾਂ ਧਨ ਲੈ ਜਾਉ। ਜੇ ਕੱਪੜਿਆਂ ਦੀ ਜ਼ਰੂਰਤ ਹੈ ਤਾਂ ਕੱਪੜੇ ਲੈ ਜਾਉ। ਪ੍ਰਸ਼ਾਦਾ ਛਕੋ ਤੇ ਵਾਪਸ ਪਰਤ ਜਾਉ। ਜਿੰਨਾਂ ਚਿਰ ਨੌਵੇਂ ਪਾਤਸ਼ਾਹ ਆਸਾਮ ਤੋਂ ਨਹੀਂ ਮੁੜਦੇ ਉਹਨਾਂ ਦੇ ਸਾਹਿਬਜਾਦੇ ਦੇ ਦਰਸ਼ਨ ਨਹੀਂ ਹੋ ਸਕਦੇ। ਅੱਗੋਂ ਸਈਦ ਭੀਖਣ ਸ਼ਾਹ ਕਹਿਣ ਲੱਗੇ। ਹੇ ਭਾਈ ਸਾਨੂੰ ਧਨ ਦੌਲਤ ਦੀ ਲੋੜ ਨਹੀਂ ਫੱਕਰਾਂ ਦੀ ਪੂੰਜੀ ਸਿਰਫ ਖ਼ੁਦਾ ਹੁੰਦਾ ਹੈ। ਸਾਨੂੰ ਅੰਨ ਦੀ ਭੁੱਖ ਨਹੀਂ ਸਾਨੂੰ ਸਿਰਫ ਪਿਆਰੇ ਦੇ ਦੀਦਾਰ ਦੀ ਭੁੱਖ ਹੈ। ਜਿੰਨਾਂ ਚਿਰ ਆਖੋ ਉਹਨਾਂ ਚਿਰ ਬੈਠਾ ਰਹਾਗਾਂ ਪਿਆਰੇ ਦੇ ਦਰਸ਼ਨ ਪਾਏ ਤੋਂ ਬਿਨ੍ਹਾਂ ਖਾਲੀ ਮੁੜਕੇ ਨਹੀਂ ਜਾਵਾਗਾਂ।

## (ਬੈਂਤ ਛੰਦ)

ਭੀਖਣ ਸ਼ਾਹ ਜੋੜ ਹੱਥ ਅਰਜ ਕੀਤੀ
ਅੰਨ ਪਾਣੀ ਦੀ ਰਤਾ ਨਾ ਚਾਹ ਭਾਈ
ਦੀਨ ਦੁਨੀ ਦੇ ਮਾਲਕ ਦੀ ਖਾਤਿਰ
ਮਨ ਰਿਹਾ ਹੈ ਮੇਰਾ ਲਲਚਾ ਭਾਈ
ਪੱਕਾ ਪ੍ਰਣ ਕੀਤਾ ਪਟਨੇ ਪਹੁੰਚ ਕੇ ਮੈਂ
ਅੰਨ ਮੂੰਹ ਵਿਚ ਉਨਾਂ ਚਿਰ ਪਾਵਨਾਂ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਜਿੰਨਾਂ ਚਿਰ ਆਖੋ ਉਨਾ ਚਿਰ ਉਡੀਕਾਂ
ਖਾਲੀ ਇਸ ਨਿਮਾਣੇ ਨੂੰ ਮੋੜਿਉ ਨਾ
ਆਸ ਕਰੋ ਪੂਰੀ ਭਟਕਣ ਮੁੱਕ ਜਾਵੇ
ਮੇਰੇ ਚਾਅ ਉੱਤੇ ਪਾਣੀ ਰੋੜਿਉ ਨਾ
ਮੀਲ ਸੱਤ ਸੌ ਪੈਦਲ ਚੱਲ ਆਇਆ
ਵੇਲਾ ਹੱਥ ਚੋਂ ਇਹ ਗਵਵਾਣਾ ਨਹੀਂ



ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਰਿਹਾ ਭਾਲਦਾ ਮੌਕਿਉਂ ਜਿਸ ਨੂੰ ਮੈਂ
ਉਹ ਗਿਆ ਹੈ ਪਟਨਿਓਂ ਲੱਭ ਮੈਨੂੰ
ਟੁੱਟ ਗਏ ਨੇ ਭਰਮਾਂ ਦੇ ਸਭ ਬੰਧਨ
ਵੇਖ ਲੈਣ ਦਿਉ ਅੱਖਾਂ ਨਾਲ ਰੱਬ ਮੈਨੂੰ
ਤਿੰਨ ਦਿਨ ਹੋਗੇ ਜਿੰਦ ਲੋਚਦੀ ਨੂੰ
ਚੈਨ ਮਨ ਤਾਂਈ ਤਦ ਤੱਕ ਆਵਨਾ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਬੱਧੇ ਪਿਆਰੇ ਦੇ ਪਿਆਰ ਦੇ ਚੱਲ ਆਏ
ਧੰਨ ਦੌਲਤ ਦੀ ਅਸਾਂ ਨੂੰ ਲੋੜ ਨਾਹੀ
ਰੱਬੀ ਨੂਰ ਦਾ ਅਸਾਂ ਦੀਦਾਰ ਕਰਨਾ
ਪਾਉ ਖ਼ੈਰ ਝੋਲੀ ਸੱਖਣੇ ਮੋੜ ਨਾਹੀ
ਭਾਗਾਂ ਵਾਲੀ ਇਹ ਘੜੀ ਸੁਲੱਖਣੀ ਨੂੰ
ਇਹਨਾਂ ਫਕਰਾਂ ਹੱਥੋ ਖੁੰਝਾਵਨਾਂ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਘਰ ਤਿਆਗ ਕੇ ਜਿਸ ਨੂੰ ਖੋਜਦੇ ਰਹੇ
ਜੂਹ ਛਾਣ ਕੇ ਜੰਗਲਾਂ ਬੇਲਿਆਂ ਦੀ
ਪਿਆਸੇ ਫੱਕਰਾਂ ਨੂੰ ਖ਼ੁਦਾ ਲੱਭਾ
ਸਾਨੂੰ ਲੋੜ ਨਹੀਂ ਖੋਟਿਆਂ ਧੇਲਿਆਂ ਦੀ
ਭੁੱਖ ਪਿਆਰੇ ਦੀ ਦੀਦ ਨਾਲ ਮੇਟਣੀ ਹੈ
ਭੋਜਨ ਛੱਕਣ ਦੀ ਅਸਾਂ ਦੀ ਭਾਵਨਾ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਪਾਣੀ ਬਾਜ ਜਿਵੇਂ ਮੱਛਲੀ ਤੜਫਦੀ ਹੈ

ਹਾਲਤ ਮਨ ਦੀ ਇਸੇ ਤਰ੍ਹਾਂ ਹੋ ਰਹੀ ਹੈ
ਚੰਦ ਦਿਸੇ ਨਾ ਜਿਵੇਂ ਚਕੋਰ ਤਾਂਈ
ਜਿੰਦ ਹੰਝੂਆਂ ਹਾਰ ਪਰੋ ਰਹੀ ਏ
ਹੋਰ ਦੂਰੀ ਨਹੀਂ ਸਾਥੋ ਸਹਾਰ ਹੁੰਦੀ
ਨਾਲ ਲਾਰਿਆਂ ਵਿਚ ਪ੍ਰਚਾਵਨਾ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ
ਮੌਲਾ ਕਰ ਕਿਰਪਾ ਕਰਕੇ ਮੇਹਰ ਆਪਣੀ
ਕਲਾ ਕੋਈ ਵਰਤਾ ਦੇ ਅੱਜ ਇਥੇ
ਰੱਜ ਰੱਜ ਕੇ ਕਰਾਂ ਦੀਦਾਰ ਤੇਰਾ
ਸਫਲਾ ਮੋਮਨ ਦਾ ਹੋ ਜਾਏ ਹੱਜ ਇਥੇ
ਅਮਰਜੀਤ ਤੇ ਰਹਿਮਤ ਦੀ ਨਜਰ ਰੱਖੀ
ਤੇਰੀ ਮੇਹਰ ਬਾਜੋ ਜਾਇਆ ਗਾਵਨਾ ਨਹੀਂ
ਦਰਸ਼ਨ ਪਾਏ ਬਿਨਾਂ ਸੱਚੇ ਪਾਤਸ਼ਾਹ ਦੇ
ਖਾਲੀ ਇਸ ਦਰੋਂ ਮੁੜ ਕੇ ਜਾਵਣਾ ਨਹੀਂ

ਇਹ ਸਾਰੀ ਵਾਰਤਾ ਕ੍ਰਿਪਾਲ ਚੰਦ ਜੀ ਨੇ ਮਾਤਾ ਗੁਜਰੀ ਜੀ ਨੂੰ ਜਾ ਦੱਸੀ। ਫਕੀਰ ਦੇ ਸਿਦਕ ਨੂੰ ਦੇਖ ਕੇ ਮਾਤਾ ਗੁਜਰੀ ਜੀ ਨੇ ਗੋਬਿੰਦ ਰਾਏ ਜੀ ਦੇ ਦੀਦਾਰ ਕਰਨ ਦੀ ਆਗਿਆ ਸਈਦ ਭੀਖਣ ਸ਼ਾਹ ਜੀ ਨੂੰ ਦੇ ਦਿੱਤੀ।

## ਪ੍ਰਸੰਗ (ਨਦੌਣ ਦੀ ਜੰਗ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੀਵਨ ਦਾ ਇਹ ਦੂਸਰਾ ਜੰਗ ਹੈ। ਇਹ ਉਹ ਸਮਾਂ ਸੀ ਜਦੋਂ ਔਰੰਗਜ਼ੇਬ ਬਾਦਸ਼ਾਹ ਆਪਣੀਆਂ ਦੱਖਣ ਦੀਆਂ ਰਿਆਸਤਾਂ ਦੇ ਮਸਲਿਆਂ ਵਿਚ ਫਸਿਆ ਸੀ। ਉਹਦੀ ਗੈਰ ਹਾਜਰੀ ਦਾ ਨਜਾਇਜ ਫਾਇਦਾ ਪਹਾੜੀ ਰਾਜਿਆਂ ਨੇ ਉਠਾਇਆ।

ਪਹਾੜੀ ਰਾਜੇ ਸਲਾਨਾ ਟੈਕਸ ਦਿੱਲੀ ਸ਼ਾਹੀ ਖਜਾਨੇ ਵਿਚ ਜਮਾਂ ਕਰਾਉਣੋ ਹੱਟ ਗਏ। ਜਦੋਂ ਔਰੰਗਜ਼ੇਬ ਨੂੰ ਫੁਰਸਤ ਮਿਲੀ ਤਾਂ ਉਹਦਾ ਧਿਆਨ ਖਾਲੀ ਖਜਾਨੇ ਦੀ ਤਰਫ ਹੋਇਆ। ਤਾਂ ਉਹਨੇ ਇਕ ਦਮ ਸਖਤੀ ਕਰ ਦਿੱਤੀ ਤੇ ਆਪਣੀ ਫ਼ੌਜ ਦੇ ਜਰਨੈਲ ਮੀਆਂ ਖਾਨ ਦੀ ਡਿਊਟੀ ਲਾਈ ਕਿ ਉਹ ਪਹਾੜੀ ਰਾਜਿਆਂ ਤੋਂ ਟੈਕਸ ਵਸੂਲ ਕੇ ਖਜਾਨੇ ਵਿਚ ਜਮਾਂ ਕਰਵਾਏ। ਔਰੰਗਜ਼ੇਬ ਨੂੰ ਬਹਾਨਾ ਚਾਹੀਦਾ ਸੀ ਤੇ ਉਹ ਮਿਲ ਗਿਆ। ਤਲਵਾਰ ਦੇ ਜ਼ੋਰ ਨਾਲ ਇਸਲਾਮ ਨੂੰ ਵਧਾਉਣਾ ਔਰੰਗਜ਼ੇਬ ਦਾ ਤਰੀਕਾ ਸੀ। ਸ਼ਾਹੀ ਫ਼ੁਰਮਾਨ ਜਾਰੀ ਕੀਤਾ ਗਿਆ। ਭਾਰੀ ਅਸਲਾ ਤੇ ਫ਼ੌਜਾਂ ਦੇ ਕੇ ਔਰੰਗਜ਼ੇਬ ਨੇ ਮੀਆਂ ਖਾਨ ਨੂੰ ਤੋਰਿਆ। ਮੀਆਂ ਖਾਨ ਨੇ ਆਣ ਲਾਹੌਰ ਦੇ ਸੂਬੇਦਾਰ ਦਿਲਾਵਰ ਖਾਂ ਨੂੰ ਧਮਕਾਇਆ ਕਿ ਤੂੰ ਰਾਜਿਆਂ ਤੋਂ ਟੈਕਸ ਕਿਉਂ ਨਹੀਂ ਵਸੂਲਿਆ। ਦਿਲਾਵਰ ਖਾਂ ਆਪਣੀ ਮਜਬੂਰੀ ਦੱਸ ਕੇ ਬਲਾ ਸਿਰੋ ਟਾਲ ਦਿੱਤੀ। ਮੀਆਂ ਖਾਂ ਨੇ ਆਪਣੇ ਸਕੇ ਭਤੀਜੇ ਆਲਫ ਖਾਂ ਨੂੰ ਸ਼ਾਹੀ ਹੁਕਮ ਸੁਣਾਇਆ ਤੇ ਕਿਹਾ ਕਿ ਜਿੰਨੀਆਂ ਮਰਜੀ ਫ਼ੌਜਾਂ ਲੈ ਜਾ ਕੋਈ ਵੀ ਰਾਜਾ ਵੇਹਰੇ ਨਾ ਮਾਮਲਾ ਉਗਰਾਹ ਕੇ ਦਿੱਲੀ ਖਜਾਨੇ ਵਿਚ ਜਮ੍ਹਾਂ ਕਰਵਾ-



### (ਲੈਹਰੀਆ ਛੰਦ)

1.

ਮੀਆਂ ਖਾਨ ਹੈ ਭਤੀਜੇ ਨੂੰ ਉਚਾਰਦਾ
ਆਹ ਲੈ ਪੜ ਲੈ ਹੁਕਮ ਸਰਕਾਰ ਦਾ
ਰਾਜਾ ਇਕ ਵੀ ਨਹੀਂ ਮਾਮਲੇ ਨੂੰ ਤਾਰਦਾ
ਕੱਠਾ ਕਰਕੇ ਵਸੂਲ ਦਿੱਲੀ 'ਚ ਪਚਾਉਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਫ਼ੌਜਾਂ ਲੈ ਜਾ ਤੂੰ ਬੇਸ਼ਕ ਮਨ ਭਾਉਂਦੀਆਂ
ਇਹ ਕੌਮਾਂ ਨ ਗੱਲਾਂ ਨਾ ਸੂਤ ਆਉਂਦੀਆਂ
ਰਹੀਆਂ ਹੁਣ ਤੱਕ ਅੱਖੀਆਂ ਵਿਖਾਉਂਦੀਆਂ
ਪੱਲੇ ਆਪਣੇ 'ਚ ਬੰਨ ਘੁੱਟ ਮੇਰੀ ਗੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ

2.

ਹੋ ਜਾ ਝੱਟ ਪਟ ਯੋਧਿਆ ਤਿਆਰ ਤੂੰ
ਮਨਭਾਉਂਦੇ ਲੈ ਜਾ ਘੋੜ ਅਸਵਾਰ ਤੂੰ
ਚੱਕ ਹੱਥ ਵਿਚ ਨੰਗੀ ਤਲਵਾਰ ਤੂੰ
ਕੋਈ ਹਿੰਮਤ ਕਰੇ ਨਾ ਮਾਮਲਾ ਦਬਾਉਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਰਾਜੇ ਸੋਧਦੇ ਤੂੰ ਚੱਲ ਬਾਈ ਧਾਰ

ਨਾਲ ਮੰਨਦਾ ਨਹੀਂ ਜੇ ਕੋਈ ਪਿਆਰ ਦੇ
ਘਾਟ ਝੱਟ ਪੱਟ ਮੌਤ ਦੇ ਉਤਾਰ ਦੇ
ਵੈਰੀ ਦਲਾਂ 'ਚ ਮਚਾ ਦੇ ਜਾ ਕੇ ਤੜਥੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ

3.

ਆਗੂ ਮੋਮਨਾਂ ਦਾ ਸੂਰਮਾ ਹੈ ਤੇਜ ਤੂੰ
ਛੇਤੀ ਕਰਕੇ ਵਸੂਲ ਦਿੱਲੀ ਭੇਜ ਤੂੰ
ਕਿਸੇ ਨਾਲ ਨਾ ਜਤਾਈ ਬਾਹਲਾ ਹੇਜ ਤੂੰ
ਲੋੜ ਤੈਨੂੰ ਨਹੀਂ ਕਿਸੇ ਦੇ ਨਾਲ ਸਾਂਝ ਪਾਉਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਕਈਆਂ ਸਾਲਾਂ ਦੀ ਰਕਮ ਬੈਠੇ ਵੇਹਰ ਕੇ
ਤੂੰ ਕਰਨੀ ਵਸੂਲ ਘੇਰ ਘੇਰ ਕੇ
ਵੇਹਲ ਪਾ ਦਈਂ ਸਫਾ 'ਚ ਤੇਗ਼ ਫੇਰ ਕੇ
ਕਰੀਂ ਤੇਗ਼ ਨਾਲ ਹਰ ਮਸਲੇ ਦਾ ਹੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ

4.

ਰਹਿੰਦਾ ਮਾਮਲਾ ਜੋ ਪਿਛਲਾ ਵੀ ਲੈਣਾ ਹੈ
ਉਨਾ ਚਿਰ ਨਾ ਆਰਾਮ ਨਾਲ ਬਹਿਣਾ ਹੈ
ਹੱਕ ਛਾਤੀ ਵਾਲੇ ਜੋਰ ਨਾਲ ਲੈਣਾ ਹੈ
ਹੁਣ ਲੋੜ ਪੈਗੀ ਬਲ ਤੇਰਾ ਅਜਮਾਉਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਨਾਮ ਤੇਰਾ ਬਲੀ ਆਲਫ ਹੈਂ ਖਾਨ ਉਏ
ਜਾਨ ਜਾਵੇ ਪਰ ਜਾਵੇ ਨਾ ਈਮਾਨ ਉਏ
ਲੰਘੇ ਜਿਧਰ ਲਿਆ ਦੀ ਤੂੰ ਤੂਫਾਨ ਉਏ
ਇਹਨਾਂ ਰਾਜਿਆਂ ਨੂੰ ਪਾਉਣਾ ਹੈ ਵਖਤ ਚੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ



5.

ਤੇਰੇ ਅੱਗੇ ਕੋਈ ਵੀ ਧੌਣ ਅਕੜਾਵੇ ਨਾ
ਸੁੱਕਾ ਬਚ ਕੇ ਤੇਰੇ ਤੋਂ ਕੋਈ ਜਾਵੇ ਨਾ
ਪੈਸਾ ਇਕ ਵੀ ਕੋਈ ਅਸਾਂ ਦਾ ਦਬਾਵੇ ਨਾ
ਤੈਨੂੰ ਆਗਿਆ ਹੈ ਮਨ ਮਰਜੀ ਚਲਾਉਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਲੈ ਜਾ ਸੱਤ ਸੱਤ ਫੁੱਟਿਆਂ ਜਵਾਨਾਂ ਨੂੰ
ਪੁੱਤ ਹਾਜੀਆਂ ਦੇ ਸੂਰਮੇ ਪਠਾਣਾਂ ਨੂੰ
ਥੱਬੇ ਥੱਬੇ ਦੇ ਜੁਸ਼ੀਲੇ ਪਹਿਲਵਾਨਾਂ ਨੂੰ
ਹੁਣ ਪਹਾੜੀਆਂ ਦੇ ਚੱਲ ਰਸਤੇ ਨੂੰ ਮੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ

6.

ਸਾਨੂੰ ਬਾਦਸ਼ਾਹ ਨੇ ਰੋਜ਼ ਅਜਮਾਉਣਾ ਨਹੀਂ
ਬਿਨਾਂ ਸਖ਼ਤੀ ਦੇ ਕੰਮ ਸੂਤ ਔਣਾਂ ਨਹੀਂ
ਮਾਲ ਕਿਸੇ ਵੀ ਖਜਾਨੇ 'ਚ ਪਚਾਉਣਾ ਨਹੀਂ
ਕੀਤੀ ਕਿੰਨਾ ਚਿਰ ਉਡੀਕ ਹੈ ਉਹਨਾਂ ਦੇ ਔਣ ਦੀ
ਹੁਣ ਤੇਰੀ ਹੈ ਡਿਊਟੀ ਮਾਮਲਾ ਗਰਾਉਣ ਦੀ
ਭੂਏ ਹੋਏ ਰਾਜੇ ਪਲ 'ਚ ਸੁਧਾਰ ਦੇ
ਜਿਹੜਾ ਵੇਹਰੇ ਘਾਟ ਮੌਤ ਦੇ ਉਤਾਰ ਦੇ
ਕਈਆਂ ਚਿਰਾਂ ਤੋਂ ਫਿਰਨ ਸਾਨੂੰ ਚਾਰਦੇ
ਕਰੀਂ ਤੇਗ਼ ਨਾਲ ਹਰ ਮਸਲੇ ਦਾ ਹੱਲ ਤੂੰ
ਸਾਰੇ ਰਾਜਿਆਂ ਦੀ ਫੜ ਕੇ ਉਦੇੜ ਖੱਲ ਤੂੰ

ਮੀਆਂ ਖਾਂ ਆਪਣੇ ਭਤੀਜੇ ਆਲਫ ਖਾਂ ਦੀ ਡਿਊਟੀ ਲਾ ਕੇ ਆਪ ਕਸ਼ਮੀਰ ਚਲਾ ਗਿਆ। ਆਲਫ ਖਾਂ ਨੇ ਸੈਨਾ ਲੈ ਕੇ ਬਾਈ ਧਾਰੀਏ ਰਾਜਿਆਂ ਤੇ ਚੜ੍ਹਾਈ ਕਰ ਦਿੱਤੀ। ਆਲਫ ਖਾਂ ਸੈਨਾ ਲੈ ਕੇ ਕਾਂਗੜੇ ਦੀ ਵਾਦੀ ਵਿਚ ਪਹੁੰਚ ਗਿਆ। ਰਾਜਾ ਕ੍ਰਿਪਾਲ ਚੰਦ ਕਟੋਚੀਆ ਤੇ ਰਾਜਾ ਦਿਆਲ ਚੰਦ ਬਿਜੜ ਵਾਲੀਏ ਨੂੰ ਜਦੋਂ ਆਲਫ ਖਾਂ ਦੀ ਚੜ੍ਹਾਈ ਦਾ ਪਤਾ ਲੱਗਾ ਤਾਂ ਇਹ ਦੋਵੇਂ ਰਾਜੇ ਕੀਮਤੀ ਨਜਰਾਨੇ ਤੇ ਟੈਕਸ ਦੀ ਬਣਦੀ ਰਕਮ ਲੈ ਆਲਫ ਖਾਂ ਦੀ ਈਨ

ਮੰਨ ਲੈਂਦੇ ਹਨ ਤੇ ਨਾਲ ਹੀ ਆਲਫ ਖਾਂ ਨੂੰ ਭੜਕਾਉਂਦੇ ਹਨ ਕਿ ਸਾਨੂੰ ਰਾਜੇ ਭੀਮ ਚੰਦ ਕਹਿਲੂਰ ਵਾਲੇ ਨੇ ਮਨਾ ਕੀਤਾ ਸੀ ਕਿ ਟੈਕਸ ਖਜਾਨੇ ਵਿਚ ਜਮਾਂ ਨਹੀਂ ਕਰਵਾਉਣਾ। ਏਨੀ ਗੱਲ ਸੁਣਨ ਦੀ ਦੇਰ ਸੀ ਆਲਫ ਖਾਂ ਨੂੰ ਅੱਗ ਲੱਗ ਉਠੀ ਉਹਨੇ ਸੈਨਾ ਲੈ ਕੇ ਰਾਜੇ ਭੀਮ ਚੰਦ ਤੇ ਚੜਾਈ ਕਰ ਦਿੱਤੀ ਭੀਮ ਚੰਦ ਵੀ ਆਪਣੀ ਜੰਗੀ ਤਿਆਰੀ ਕਰੀ ਬੈਠਾ ਸੀ। ਰਾਜਾ ਰਾਮ ਸਿੰਘ ਜਸਵਾਲੀਆ, ਪ੍ਰਿਥੀ ਚੰਦ ਡਡਵਾਲੀਆ, ਕ੍ਰਿਪਾਲ ਚੰਦ ਕਟੋਚੀਆ, ਰਾਜਾ ਦਿਆਲ ਚੰਦ ਬਿਜੜਵਾਲੀਆ ਇਹ ਦੋਵੇਂ ਰਾਜੇ ਆਪਣੀ ਸੈਨਾ ਲੈ ਕੇ ਆਲਫ ਖਾਂ ਦੀ ਹਮਾਇਤ ਤੇ ਭੀਮ ਚੰਦ ਦੇ ਵਿਰੋਧ ਚੜਦੇ ਹਨ। ਨਦੌਣ ਦੇ ਮੈਦਾਨ ਵਿਚ ਦੋਹਾਂ ਧਿਰਾਂ ਦਾ ਪਿੜ ਪੈ ਗਿਆ। ਦੋਹ ਧਿਰਾਂ ਦੇ ਜਵਾਨ ਆਮੋ ਸਾਹਮਣੇ ਹੋ ਕੇ ਲੜਾਈ ਕਰਨ ਲੱਗੇ।

## (ਕੋਰੜਾ ਛੰਦ)

1.

ਧੌਂਸਿਆਂ ਤੇ ਚੋਟਾਂ ਵੱਜੀਆਂ ਕਰਾਰੀਆਂ
ਜੋਰ ਨਾਲ ਦੋਵੇਂ ਧਿਰਾਂ ਲਲਕਾਰੀਆਂ
ਤੇਗ਼ਾਂ ਨਾਲੋਂ ਕਰਤੇ ਮਿਆਨੇ ਵੱਖਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

2.

ਪੈ ਗਿਆ ਹੈ ਪਿੜ ਸਾਵਾਂ ਦੋਹਾਂ ਧਿਰਾਂ ਦਾ
ਗੁਰਜਾਂ ਨਾ ਚੂਰਮਾ ਬਣਾਉਣ ਸਿਰਾਂ ਦਾ
ਕਰਨ ਹਲਾਲ ਜਿਉਂ ਕਸਾਈ ਬਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

3.

ਆਲਫ ਖਾਂ ਬਲੀ ਹੱਲਾ ਕੀਤਾ ਜੋਰ ਦੀ
ਜਾਂਦੀ ਤਲਵਾਰ ਵੈਰੀਆਂ ਨੂੰ ਫੋਰਦੀ
ਦੋਵੇਂ ਦਲ ਵਿਚ ਨੇ ਮੈਦਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ



4.

ਚੱਲਣ ਬੰਦੂਕਾਂ ਪਈਆਂ ਕਾਹੜ ਕਾਹੜ ਜੀ
ਵੈਰੀਆਂ ਦੇ ਸੀਨਿਆਂ ਨੂੰ ਦੇਣ ਪਾੜ ਜੀ
ਤੇਗ਼ਾਂ ਮਿਣ ਮਿਣ ਕੇ ਬਣਾਉਣ ਡੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

5.

ਦੋਵੇਂ ਪਾਸੇ ਉੱਚੀ ਲਲਕਾਰੇ ਵੱਜਦੇ
ਜੰਗ ਦੇ ਮੈਦਾਨ 'ਚ ਜਵਾਨ ਗੱਜਦੇ
ਨੇਜੇ ਲੈ ਕੇ ਹੱਥਾਂ 'ਚ ਪਠਾਣ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

6.

ਇਕ ਪਾਸੇ ਰਾਜੇ ਜੁੱਟੇ ਨੇ ਪਹਾੜ ਦੇ
ਮਾਰ ਕਰਕੇ ਨਿਸ਼ਾਨੇ ਮੋਮਨਾਂ ਨੂੰ ਰਾੜਦੇ
ਦਿਲ 'ਚ ਧਿਆ ਕੇ ਭਗਵਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

7.

ਮੌਤ ਵਾਲਾ ਡਰ ਦਿਲ ਚੋਂ ਵਿਸਾਰ ਕੇ
ਵੱਧਦੇ ਨੇ ਅੱਗੇ ਲਲਕਾਰੇ ਮਾਰ ਕੇ
ਢਾਲਿਆਂ ਨਾ ਜਦੋਂ ਕਿਰਪਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

8.

ਇਕ ਪਾਸੇ ਰਾਮ ਸਿੰਘ ਜੱਸਵਾਲੀਆ
ਪ੍ਰਿਥੀ ਹੈ ਚੰਦ ਰਾਜਾ ਡਡਵਾਲੀਵਾ
ਭੀਮ ਚੰਦ ਵਾਲੇ ਮਹਿਮਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

9.

ਰਾਜਾ ਸੁਖਦੇਵ ਤੀਜਾ ਜਸਰੋਟੀਆ
ਕਰਦਾ ਹੈ ਵਾਰ ਕੱਸ ਕੱਸ ਰੋਟੀਆ
ਭੀਮੇ ਨਾਲ ਮਦਦ ਜਤਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

10.

ਮੋਮਨਾਂ ਦੇ ਨਾਲ ਕ੍ਰਿਪਾਲ ਚੰਦ ਜੀ
ਦੂਜਾ ਬਿਝੜਵਾਲੀਆ ਦਿਆਲ ਚੰਦ ਜੀ
ਹੋਣ ਲਈ ਅਮਰ ਕੁਰਬਾਨ ਟੱਕਰੇ
ਹੋ ਕੇ ਆਹਮੋ ਸਾਹਮਣੇ ਜਵਾਨ ਟੱਕਰੇ

ਇਸ ਜੰਗ ਵਿਚ ਆਲਫ ਖਾਂ ਦਾ ਪਾਸਾ ਭਾਰੀ ਰਿਹਾ ਭੀਮ ਚੰਦ ਦੀ ਫ਼ੌਜ ਦੇ ਆਹੂ ਲੱਥ ਗਏ। ਆਕੀ ਹੋਇਆ ਭੀਮ ਚੰਦ ਆਲਫ ਖਾਂ ਦੀ ਫ਼ੌਜ ਦੇ ਘੇਰੇ ਆ ਗਿਆ। ਨਿਢਾਲ ਹੋਏ ਭੀਮ ਚੰਦ ਨੂੰ ਇਕ ਰਸਤਾ ਨਜਰ ਆਇਆ। ਉਹ ਇਹ ਸੀ ਜਦੋਂ ਭੰਗਾਣੀ ਦਾ ਜੰਗ ਗੁਰੂ ਗੋਬਿੰਦ ਸਿੰਘ ਜੀ ਨੇ ਜਿੱਤ ਲਿਆ ਸੀ ਉਦੋਂ ਰਾਜੇ ਭੀਮ ਚੰਦ ਨੇ ਗੁਰੂ ਜੀ ਨਾਲ ਸੁਲਾ ਕਰ ਲਈ ਸੀ। ਆਖਰ ਰਾਜੇ ਭੀਮ ਚੰਦ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਮਦਦ ਲੈਣ ਲਈ ਚਿੱਠੀ ਇਉਂ ਲਿਖੀ

## (ਦੋਤਾਰਾ ਛੰਦ)

1.

ਲਿਖ ਅਰਜ ਭੀਮ ਚੰਦ ਨੇ ਚਿੱਠੀ ਸਤਿਗੁਰ ਵੱਲ ਘਲਾਈ
ਆਲਫ ਖਾਂ ਮੇਰੇ ਤੇ ਸੈਨਾ ਲੈ ਕੇ ਕਰੀ ਚੜਾਈ
ਮੈਂ ਉਜੜ ਜਾਵਾਗਾਂ ਹੋਗੀ ਜੇ ਪਾਤਸ਼ਾਹ ਦੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

2.

ਭੁੱਲ ਪਹਿਲੀ ਬਖ਼ਸ਼ ਦਿਉ ਹੋਗੀ ਮੇਰੇ ਤੋਂ ਗੁਸਤਾਖੀ
ਹੱਥ ਜੋੜ ਦੇ ਮੰਗਦਾ ਹਾਂ ਪਾਤਸ਼ਾਹ ਵਾਰ ਵਾਰ ਮੈਂ ਮੁਆਫੀ
ਤੁਸੀਂ ਪਰਉਪਕਾਰ ਕਰੋ ਢਹਿ ਨਾ ਜਾਏ ਆਸ ਦੀ ਢੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ



3.

ਸਭ ਦਿਉਤੇ ਪਰਖ ਡਿੱਠੇ ਦਿਸਦਾ ਮਦਦਗਾਰ ਨਾ ਕੋਈ
ਇਕ ਤੇਰੇ ਦਰ ਬਾਝੋਂ ਦਿਸਦੀ ਨਾ ਹੋਰ ਕੋਈ ਢੋਈ
ਮੁੜ ਪਿਛੇ ਵੇਖਣ ਨਾ ਕਿਰਪਾ ਹੋਈ ਜਿੰਨਾ ਤੇ ਤੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

4.

ਇਸ ਡੁੱਬਦੀ ਬੇੜੀ ਨੂੰ ਦਾਤਾ ਪਾਰ ਆਣ ਕੇ ਲਾਵੇਂ
ਹੰਕਾਰੀ ਆਲਫ ਖਾਂ ਉਸਦਾ ਆ ਕੇ ਸੀਸ ਝੁਕਾਵੇ
ਬਾਕੀ ਸਭ ਰਾਜੇ ਵੀ ਕਰਦੇ ਉਸਦੀ ਮਦਦ ਘਨੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

5.

ਮੁਗ਼ਲਾਂ ਦੀ ਸੈਨਾ ਨੇ ਕੀਤਾ ਹਮਲਾ ਆਣ ਅਚਾਨਕ
ਨਾਦੌਣ ਦੀ ਧਰਤੀ ਤੇ ਛਿੜ ਗਿਆ ਇਕਦਮ ਯੁੱਧ ਭਿਆਨਕ
ਚਿੱਟੇ ਦਿਨ ਪੈਗੀ ਹੈ ਮੇਰੇ ਭਾਅ ਦੀ ਰਾਤ ਹਨੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

6.

ਲੈ ਫ਼ੌਜ ਆਪਣੀ ਨੂੰ ਛੇਤੀ ਪਾਉ ਗੁਰੂ ਜੀ ਚਾਲੇ
ਮੈਂ ਕਰਾਂ ਉਡੀਕਾਂ ਨੂੰ ਵੇਖਿਓ ਨਾ ਕਰਿਉ ਜੇ ਟਾਲੇ
ਟੁੱਟ ਗਏ ਹੌਸਲੇ ਨੇ ਹੁੰਦੀ ਸਾਥੋਂ ਨਹੀਂ ਦਲੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

7.

ਆਲਫ ਖਾਂ ਚੜਿਆ ਸੀ ਲਸ਼ਕਰ ਲੈ ਗੁਰੂ ਜੀ ਭਾਰੀ
ਵਿਚ ਜੰਗ ਦੇ ਹੋਗੀ ਹੈ ਤਾਂ ਤਾ ਮੇਰੀ ਹਾਰ ਕਰਾਰੀ
ਰਣ ਅੰਦਰ ਹੋਗੀ ਹੈ ਮੇਰੀ ਕੁਲ ਫ਼ੌਜ ਹੀ ਢੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

8.

ਮੈਂ ਤੁਹਾਡੀ ਸ਼ਰਨ ਪਿਆ ਰੱਖਿਉ ਲਾਜ ਕਾਲਜੇ ਲਾਕੇ
ਜੋ ਢੁਕੇ ਸਿਰ ਮੇਰੇ ਟਾਲੋ ਉਸ ਮੌਤ ਨੂੰ ਆ ਕੇ
ਸੱਚ ਅਮਰਜੀਤ ਲਿਖਿਆ ਡਾਢੀ ਜਿੰਦ ਮੁਸ਼ਕਲਾਂ ਘੇਰੀ
ਲਿਉ ਮੰਨ ਜੋਦੜੀ ਨੂੰ ਕਰਿਉ ਮਦਦ ਗੁਰੂ ਜੀ ਮੇਰੀ

ਰਾਜੇ ਭੀਮ ਚੰਦ ਕਹਿਲੂਰ ਵਾਲੇ ਨੇ ਚਿੱਠੀ ਰਾਹੀਂ ਗੁਰੂ ਜੀ ਤੋਂ ਮਦਦ ਮੰਗੀ। ਆਪਣੇ ਵਜੀਰ ਪੰਡਿਤ ਪ੍ਰਮਾਨੰਦ ਦੇ ਹੱਥ ਚਿੱਠੀ ਆਨੰਦਪੁਰ ਗੁਰੂ ਗੋਬਿੰਦ ਸਿੰਘ ਜੀ ਦੇ ਕੋਲ ਭੇਜੀ ਗਈ। ਗੁਰੂ ਜੀ ਦਾ ਦਰਬਾਰ ਲੱਗਾ ਹੋਇਆ ਸੀ। ਸਾਰਿਆਂ ਹੀ ਸਿੱਖਾਂ ਦੇ ਸਨਮੁਖ ਉਹ ਚਿੱਠੀ ਪੜੀ ਗਈ। ਗੁਰੂ ਜੀ ਨੇ ਕਿਹਾ ਖਾਲਸਾ ਜੀ ਇਹ ਫੈਸਲਾ ਤੁਸਾਂ ਕਰਨਾ ਹੈ। ਛੇਤੀ ਦੱਸੋ ਹੁਣ ਭੀਮ ਚੰਦ ਦੀ ਮਦਦ ਕੀਤੀ ਜਾਵੇ ਜਾ ਨਾ। ਰਾਜਾ ਭੀਮ ਚੰਦ ਭੰਗਾਣੀ ਦੇ ਜੰਗ ਵਿਚ ਗੁਰੂ ਜੀ ਦੇ ਵਿਰੁੱਧ ਲੜਿਆ ਸੀ। ਇਸ ਲਈ ਕਈਆਂ ਸਿੱਖਾਂ ਨੇ ਇਹ ਸਲਾਹ ਦਿੱਤੀ ਕਿ ਭੀਮ ਚੰਦ ਦੀ ਮਦਦ ਨਾ ਕੀਤੀ ਜਾਏ। ਅੱਗੋਂ ਗੁਰੂ ਜੀ ਨੇ ਕਿਹਾ ਖ਼ਾਲਸਾ ਜੀ ਅਸੀਂ ਭੀਮ ਚੰਦ ਦੀ ਮਦਦ ਇਸ ਲਈ ਨਹੀਂ ਕਰਨੀ ਕਿ ਉਹ ਰਾਜਾ ਹੈ। ਜਾਂ ਅਸਾਂ ਉਦੇ ਕੋਲੋਂ ਕੋਈ ਗਰਜ ਸਾਰਨੀ ਏ। ਅਸੀਂ ਭੀਮ ਚੰਦ ਦੀ ਮਦਦ ਤਾਂ ਕਰਨੀ ਹੈ ਕਿ ਉਹ ਇਕ ਕਮਜ਼ੋਰ ਧਿਰ ਹੈ ਅਤੇ ਨਾਲ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਇਸ ਸੱਚੇ ਦਰ ਦਾ ਇਹ ਅਸੂਲ ਹੈ ਕਿ ਦਰ ਆਇਆ ਸਵਾਲੀ ਖਾਲੀ ਹੱਥ ਨਾ ਮੁੜੇ ਗੁਰੂ ਜੀ ਸਿੱਖਾਂ ਨੂੰ ਇੰਝ ਕਹਿਣ ਲੱਗੇ-

## (ਕੋਰੜਾ ਛੰਦ)

1.

ਰੱਖ ਕੇ ਭਰੋਸਾ ਜੇ ਕੋਈ ਗੁਰੂ ਘਰ ਤੇ
ਜੇ ਕੋਈ ਆਵੇ ਚੱਲ ਇਸ ਸੱਚੇ ਦਰ ਤੇ
ਮੋੜਨਾ ਨਿਰਾਸ਼ਾ ਕਦੇ ਵੀ ਸਵਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

2.

ਕਹਿੰਦੇ ਦਸ਼ਮੇਸ਼ ਜੀ ਸਿੰਘਾਂ ਨੂੰ ਗੱਜ ਕੇ
ਆਉ ਜੰਗੀ ਬਾਣੇ ਵਿਚ ਤੁਸੀਂ ਸੱਜ ਕੇ
ਉਹ ਨਹੀ ਸੂਰਾ ਤੇਗ ਜਿਸ ਨੇ ਸੰਭਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ



3.

ਅਸਾਂ ਮਜਲੂਮ ਦੀ ਹੈ ਪੱਤ ਢੱਕਣੀ
ਜ਼ੁਲਮ ਦੀ ਵਾਹਰ ਤੇਗ਼ ਨਾਲ ਡੱਕਣੀ
ਜ਼ਾਲਮਾਂ ਦੇ ਨਾਲ ਅਸਾਂ ਦੀ ਭਿਆਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

4.

ਭੁੱਲ ਆਪਾਂ ਭੀਮ ਚੰਦ ਦੀ ਵਿਸਾਰਨੀ
ਮਾੜਿਆਂ ਦੀ ਅਸਾਂ ਹੋਣ ਦੇਣੀ ਹਾਰ ਨਹੀਂ
ਬਾਗ ਨੂੰ ਉਜਾੜਦਾ ਕਦੇ ਵੀ ਮਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

5.

ਨੌਵੇਂ ਗੁਰਾਂ ਕਾਇਮ ਕਰਤੀ ਮਿਸਾਲ ਸੀ
ਟਾਕਰਾ ਜਿੰਨਾਂ ਦਾ ਜ਼ੁਲਮ ਦੇ ਨਾਲ ਸੀ
ਹਿੰਦ ਨੂੰ ਬਚਾਇਆ ਜਿੰਨਾਂ ਮੌਤ ਟਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

6.

ਚੁੱਕੀ ਤਲਵਾਰ ਅਸਾਂ ਇਸੇ ਕਰਕੇ
ਕੱਟੇ ਮਜਲੂਮ ਕੋਈ ਨਾ ਦਿਨ ਡਰਕੇ
ਬਹਿਸ ਵਾਲਾ ਸਮਾਂ ਖ਼ਾਲਸਾ ਜੀ ਹਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

7.

ਜਿਧਰ ਵੀ ਸਾਡੀ ਸ਼ਮਸੀਰ ਲੰਘੂਗੀ
ਜ਼ਾਲਮਾਂ ਦੇ ਗਾਟਿਆਂ ਨੂੰ ਚੀਰ ਲੰਘੂਗੀ
ਖ਼ਾਲਸੇ ਦੀ ਤੇਗ਼ ਜੰਗ ਨਾ ਜੰਗਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

8.

ਜ਼ੁਲਮ ਨੂੰ ਹੁਣ ਜਰੋ ਜਾਰ ਕਰਨਾ
ਦੇਸ਼ ਦਾ ਹੈ ਅਸਾਂ ਨੇ ਉਦਾਰ ਕਰਨਾ
ਡਰ ਜੇ ਅਮਰ ਜੋ ਅਸਲ ਬਾਲੀ ਨਹੀਂ
ਗੁਰੂ ਘਰੋਂ ਮੋੜਨਾ ਕਿਸੇ ਨੂੰ ਖਾਲੀ ਨਹੀਂ

ਇਸਲਾਮੀ ਲੋਕਾਂ ਨੇ ਤਲਵਾਰ ਚੁੱਕੀ ਪ੍ਰਜਾ ਨੂੰ ਦੁੱਖ ਦੇਣ ਲਈ, ਜ਼ੁਲਮ ਕਰਨ ਲਈ। ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਚੁੱਕੀ ਪਰਜਾ ਨੂੰ ਸੁੱਖ ਦੇਣ ਲਈ ਤੇ ਜ਼ੁਲਮ ਨੂੰ ਖਤਮ ਕਰਨ ਲਈ, ਗੁਰੂ ਜੀ ਨੇ ਕਿਹਾ ਖ਼ਾਲਸਾ ਜੀ ਰਾਜੇ ਭੀਮ ਚੰਦ ਦੀ ਚਿੱਠੀ ਇਕ ਰਾਜੇ ਵੱਲੋਂ ਨਹੀਂ ਇਕ ਕਮਜ਼ੋਰ ਧਿਰ ਵੱਲੋਂ ਆਈ ਹੈ। ਇਸ ਲਈ ਸਾਡਾ ਫਰਜ਼ ਬਣਦਾ ਹੈ ਕਿ ਕਮਜੋਰਾਂ ਦੀ ਮਦਦ ਕੀਤੀ ਜਾਏ। ਇਹ ਵੀ ਗੁਰੂ ਜੀ ਨੇ ਕਿਹਾ ਕਿ ਅਸੀਂ ਇਸਲਾਮ ਦੇ ਵਿਰੋਧੀ ਨਹੀਂ, ਅਸੀਂ ਉਸ ਜ਼ੁਲਮੀ ਰਾਜ ਦੇ ਵਿਰੋਧੀ ਹਾਂ ਜਿਹੜੇ ਰਾਜ ਵਿਚ ਇਨਸਾਫ ਨਹੀਂ। ਇਸਲਾਮ ਧਰਮ ਨਾਲ ਸਾਡੀ ਕੋਈ ਲੜਾਈ ਨਹੀਂ। ਸਾਡੀ ਲੜਾਈ ਸਿਰਫ ਅਨਿਆ ਦੇ ਵਿਰੁੱਧ ਤੇ ਧੱਕੇ ਸ਼ਾਹੀ ਦੇ ਵਿਰੁੱਧ ਹੈ।

## (ਟਰਨ ਛੰਦ)

1.

ਦਸਮ ਪਿਤਾ ਜੀ ਸਿੱਖਾਂ ਨੂੰ ਏਦਾਂ ਸਮਝਾਉਂਦੇ ਨੇ
ਜ਼ੁਲਮ ਸਤਾਏ ਲੋਕ ਕਹਿਰ ਤੋਂ ਮੁਕਤੀ ਚਾਹੁੰਦੇ ਨੇ
ਦੁਸ਼ਟ ਔਰੰਗ ਨੇ ਪਾਈ ਹਿੰਦੀਆਂ ਨੂੰ ਆਫਤ ਡਾਢੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

2.

ਮੁਗਲ ਹਕੂਮਤ ਦੇ ਵਿਚ ਜ਼ਰਾ ਜਿੰਨਾਂ ਇਨਸਾਫ ਨਹੀਂ
ਇਹ ਮੁਗ਼ਲਾਂ ਦੀ ਨੀਤੀ ਅੰਦਰ ਖਾਤੇ ਸਾਫ ਨਹੀਂ
ਵਕਤ ਆ ਗਿਆ ਚੱਲ ਸਿਰਾਂ ਦੀ ਪਾਉਣੀ ਵਾਢੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

3.

ਮਾੜੇ ਹੱਥੋਂ ਧੱਕੇ ਦੇ ਨਾਲ ਰੋਟੀ ਖੋਹਂਦੇ ਨੇ
ਚੁੱਪ ਰਹੀਏ ਕਿੰਜ ਜ਼ੁਲਮ ਪਏ ਸਿਖਰਾਂ ਨੂੰ ਛੋਂਹਦੇ ਨੇ



ਗੁਰੂ ਨਾਨਕ ਜੀ ਨਿਰਮਲ ਪੰਥ ਚਲਾਇਆ ਗਾੜੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

4.

ਢਾਲ ਅਸਾਂ ਦੀ ਰਾਖੀ ਹਰ ਪਲ ਕਰੂ ਨਿਤਾਣਿਆਂ ਦੀ
ਤੇਗ਼ ਅਸਾਂ ਦੀ ਗਰਦਨ ਵੱਢੂਗੀ ਜਰਵਾਣਿਆਂ ਦੀ
ਛੇਵੇਂ ਸਤਿਗੁਰ ਜਹੀ ਪੜਾਈ ਸਾਡੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

5.

ਧੱਕੇ ਦੇ ਨਾਲ ਧਰਮ ਕਿਸੇ ਦਾ ਖੋਇਆ ਜਾਵੇ ਨਾ
ਕੋਈ ਨਿਰਦੋਸ਼ ਸਾਡੇ ਹੁੰਦਿਆਂ ਕੋਹਿਆ ਜਾਵੇ ਨਾ
ਸਿੰਘੋ ਇਸੇ ਗੱਲ ਦੇ ਵਿਚ ਵਡਿਆਈ ਸਾਡੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

6.

ਹੈ ਬਰਾਬਰ ਸਾਡੇ ਲਈ ਜੁਲ ਜਾਤ ਮਨੁੱਖਾਂ ਦੀ
ਦਬਣ ਨਾ ਦੇਣੀ ਜ਼ੁਲਮ ਦੇ ਥੱਲੇ ਚਾਹਤ ਮਨੁੱਖਾਂ ਦੀ
ਨੀਵੇਂ ਚੁਕਣੇ ਉੱਚੇ ਕੁਲ ਲੁਕਾਈ ਸਾਡੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

7.

ਸ਼ਖਸੀ ਰਾਜ ਨੂੰ ਸਦਾ ਵਾਸਤੇ ਖੂੰਜੇ ਲਾਹੁਣਾ ਹੈ
ਲੋਕ ਰਾਜ ਨੂੰ ਭਾਰਤ ਵਿਚ ਮਜਬੂਤ ਬਣਾਉਣਾ ਹੈ
ਅਮਰਜੀਤ ਨੇ ਭਰਨੀ ਸਦਾ ਗਵਾਹੀ ਸਾਡੀ ਹੈ
ਇਸ ਧੱਕੇ ਸ਼ਾਹੀ ਵਿਰੁੱਧ ਲੜਾਈ ਸਾਡੀ ਹੈ

ਗੁਰੂ ਜੀ ਦੇ ਵਿਚਾਰ ਸੁਣ ਕੇ ਖਾਲਸੇ ਨੇ ਝੱਟਪਟ ਤਿਆਰੀ ਕੀਤੀ। ਰਣ ਮੈਦਾਨ ਅੰਦਰ ਸਿੱਖ ਫ਼ੌਜਾਂ ਭੀਮ ਚੰਦ ਦੀ ਮਦਦ ਕਰਨ ਲਈ ਪਹੁੰਚ ਗਈਆਂ। ਭੀਮ ਚੰਦ ਦੀ ਹਾਰ ਨੂੰ ਜਿੱਤ ਵਿਚ ਬਦਲਣ ਲਈ ਯੁੱਧ ਸ਼ੁਰੂ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਦਾ ਇਕ ਤੀਰ ਕਈਆਂ ਕਈਆਂ ਵਿਚੋਂ ਪਾਰ ਹੋ ਜਾਂਦਾ। ਕਿਰਪਾਲ ਚੰਦ ਤੇ ਦਿਆਲ ਚੰਦ ਆਲਫ ਖਾਂ ਦੀ ਮਦਦ

ਤੇ ਗੁਰੂ ਜੀ ਦੇ ਵਿਰੁੱਧ ਲੜਦੇ ਸੀ। ਦਿਆਲ ਚੰਦ ਬੜਾ ਹੰਕਾਰੀ ਰਾਜਾ ਸੀ। ਭੰਗਾਣੀ ਦੇ ਜੰਗ ਵਿਚ 25 ਰਾਜੇ ਗੁਰੂ ਜੀ ਦੇ ਵਿਰੁੱਧ ਲੜੇ ਸੀ। ਪਰ ਉਦੋਂ ਉਹਨਾਂ ਵਿਚ ਦਿਆਲ ਚੰਦ ਨਹੀਂ ਸੀ। ਗੁਰੂ ਜੀ ਦੀ ਭੰਗਾਣੀ ਜਿੱਤ ਹੋਈ ਸੀ ਤੇ ਰਾਜਿਆਂ ਦੀ ਹਾਰ ਹੋਈ ਸੀ। ਦਿਆਲ ਚੰਦ ਰਾਜੇ ਨੂੰ ਇਹ ਮਾਨ ਸੀ ਕਿ ਮੈਂ ਭੰਗਾਣੀ ਦੇ ਜੰਗ ਵਿਚ ਲੜਦਾ ਤਾਂ ਗੁਰੂ ਜੀ ਨੂੰ ਖਤਮ ਕਰ ਦਿੰਦਾ। ਇਹ ਆਪਣੇ ਆਪ ਨੂੰ ਤਕੜਾ ਤੀਰ ਬਾਜ ਸਮਝਦਾ ਸੀ। ਇਹਦੇ ਸਿਰਤੇ ਹੰਕਾਰ ਸਵਾਰ ਹੋ ਗਿਆ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਆਣ ਗੁਰੂ ਜੀ ਤੇ ਤੀਰਾਂ ਦੀ ਲੱਗਾ ਵਰਖਾ ਕਰਨ। ਗੁਰੂ ਜੀ ਨੇ ਸਾਹਮਣੇ ਆਏ ਦੁਸ਼ਮਣ ਨੂੰ ਵੇਖ ਕੇ ਲਲਕਾਰਾ ਮਾਰ ਕੇ ਕਹਾ ਐ ਦਿਆਲ ਚੰਦ ਕਿਤੇ ਦਿਲ ਦੀਆਂ ਤੇਰੇ ਦਿਲ ਵਿਚ ਨਾ ਰਹਿ ਜਾਣ। ਅੱਜ ਰੀਝਾਂ ਪੂਰੀਆਂ ਕਰ ਲੈ। ਭੰਗਾਣੀ ਵਿਚ ਤੇਰਾ ਮੇਰਾ ਸਾਹਮਣਾ ਨਹੀਂ ਸੀ ਹੋਇਆ। ਪਰ ਅੱਜ ਹੋ ਗਿਆ ਹੈ। ਇਸ ਲਈ ਪਹਿਲ ਤੇਰੀ ਪਹਿਲਾਂ ਵਾਰ ਤੂੰ ਕਰ ਲੈ। ਦਿਆਲ ਚੰਦ ਨੇ ਤਿੰਨ ਤੀਰ ਗੁਰੂ ਜੀ ਤੇ ਚਲਾਏ ਤਿੰਨੇ ਹੀ ਖਾਲੀ ਗਏ। ਹੁਣ ਵਾਰੀ ਅਸਾਡੇ ਦਸਮ ਪਾਤਸ਼ਾਹ ਦੀ ਕੱਢਿਆ ਭੱਤੇ ਚੋਂ ਤੀਰ ਦਿਆਲ ਚੰਦ ਨੂੰ ਸੰਬੋਧਨ ਕਰ ਕੇ ਕਿਹਾ ਦਿਆਲ ਚੰਦ ਤੀਰ ਇੰਝ ਨਹੀਂ ਇਉਂ ਚਲਾਈ ਦਾ ਹੈ।

## (ਕੋਰੜਾ ਛੰਦ)

1.

ਦਿਆਲ ਚੰਦ ਸਾਹਮਣੇ ਗੁਰਾਂ ਦੇ ਆਇਆ ਹੈ
ਗੁਰੂ ਜੀ ਨੇ ਤੀਰ ਖਿਚ ਕੇ ਚਲਾਇਆ ਹੈ
ਕਿਹਾ ਤੈਨੂੰ ਮੌਤ ਨੇ ਬੁਲਾਇਆ ਪਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

2.

ਤੀਰ ਸਾਡੇ ਵੱਲ ਤੂੰ ਚਲਾਏ ਜਿੰਨੇ ਉਏ
ਖੁੰਝਗੇ ਨਿਸ਼ਾਨਿਉਂ ਤੇਰੇ ਵਾਰ ਤਿੰਨੇ ਉਏ
ਔਣ ਲੱਗਾ ਹੁਣ ਖਾਲਸੇ ਦਾ ਵਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

3.

ਜ਼ੁਲਮ ਦੇ ਵਿਚੋਂ ਭਾਲਦਾ ਸਕੂਨ ਜੋ
ਮਾੜਿਆਂ ਦਾ ਨਿੱਤ ਹੀ ਵਹਾਉਂਦਾ ਖ਼ੂਨ ਜੋ



ਉਹ ਬੰਦਾ ਧਰਤੀ ਦੇ ਉੱਤੇ ਭਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

4.

ਯੁੱਧ ਸੀ ਭੰਗਾਣੀ ਵਾਲਾ ਜਦੋਂ ਛਿੜਿਆ
ਵੈਰੀਆਂ ਦੇ ਨਾਲ ਖ਼ਾਲਸਾ ਸੀ ਭਿੜਿਆ
ਖ਼ਾਲਸੇ ਦੀ ਹੁੰਦੀ ਕਦੇ ਨਾ ਹਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

5.

ਕਦੇ ਨਾ ਮੈਦਾਨ 'ਚੋਂ ਮਰਦ ਨੱਸਦੇ
ਮੌਤ ਪ੍ਰਵਾਨ ਹੈ ਪਿਛਾਂਹ ਨਾ ਹੱਟਦੇ
ਹੱਥ ਵਿਚ ਜਿੰਨਾਂ ਚਿਰ ਹਥਿਆਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

6.

ਜ਼ੋਰ ਨਾਲ ਗੁਰਾਂ ਲਲਕਾਰਾ ਮਾਰਿਆ
ਰੱਖਿਆ ਨਾ ਅਸਾਂ ਕਦੇ ਵੀ ਉਦਾਰ ਆ
ਝੱਟ ਦਿੰਦਾ ਖਾਲਸਾ ਨਿਉਂਦਾ ਤਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

7.

ਤੋੜ ਹੰਕਾਰ ਦਿੱਤਾ ਗੁਰਾਂ ਨੇ ਦਿਆਲ ਦਾ
ਸਾਹਮਣਾਂ ਕਰਾਤਾ ਪਲਾਂ ਵਿਚ ਕਾਲ ਦਾ
ਚੜਦਾ ਨਾ ਤੋੜ ਕਦੇ ਹੰਕਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

8.

ਜੱਗ ਤੇ ਹਮੇਸ਼ਾਂ ਜਿੱਤ ਹੁੰਦੀ ਸੱਚ ਦੀ
ਸੱਚ ਦੀ ਹੀ ਸ਼ਮ੍ਹਾਂ ਹੈ ਹਮੇਸ਼ਾਂ ਮੱਚਦੀ

ਸੱਚ ਦਾ ਅਮਰ ਹੁੰਦਾ ਸਤਿਕਾਰ ਹੈ
ਤੀਰ ਮਾਰ ਗੁਰਾਂ ਨੇ ਲੰਘਾਇਆ ਪਾਰ ਹੈ

ਦਿਆਲ ਚੰਦ ਦਾ ਮਰਨਾ ਸੀ ਜਾਂ ਆਲਫ ਖਾਂ ਦੀ ਫ਼ੌਜ ਵਿਚ ਭਾਜੜ ਪੈ ਗਈ। ਉਹਦੇ ਸਾਥੀ ਮੈਦਾਨ ਚੋਂ ਨੱਸ ਗਏ। ਸਿੱਖਾਂ ਨੇ ਜਿੱਤ ਦੇ ਨਗਾਰੇ ਖੜਕਾਏ ਫਤਿਹ ਦੇ ਜੈਕਾਰਿਆਂ ਨਾਲ ਪਹਾੜੀਆਂ ਗੂੰਜ ਉਠੀਆਂ। ਖ਼ਾਲਸੇ ਨੇ ਮੈਦਾਨ ਵਿਚ ਫਤਿਹ ਦਾ ਝੰਡਾ ਝੁਲਾ ਦਿੱਤਾ।

☆☆☆



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਇਹ ਪਾਵਨ ਬੀੜ ਗ੍ਰੰਥ ਦੀ ਸਭ ਜੀਵਾਂ ਦਾ ਕਲਿਆਣ
ਕਈ ਕੌਡੇ ਤਾਰੇ ਇਸ ਨੇ ਸੁਣ ਕੇ ਠੱਗ ਸੱਜਣ ਬਣ ਜਾਣ
ਇਹਨੂੰ ਬੰਨਿਆ ਪੰਜਵੇਂ ਪਾਤਸ਼ਾਹ ਘਾਲੀ ਘਾਲ ਮਹਾਨ
ਇਸ ਨੂੰ ਝੁਕਿਆ ਅਕਬਰ ਬਾਦਸ਼ਾਹ ਵਿਚ ਗੋਂਦਵਾਲ ਦੇ ਆਣ
ਕਹਿੰਦਾ ਇਹ ਆਬੇ ਹਯਾਤ ਹੈ ਮੋਹਰਾਂ ਕਰੀਆਂ ਦਾਨ
ਇਹਨੂੰ ਪੂਜਿਆ ਮੀਆਂ ਮੀਰ ਨੇ ਜੋ ਕੱਟੜ ਮੁਸਲਮਾਨ
ਕਿਸੇ ਕਰਨੀ ਇਸਦੀ ਰੀਸ ਕੀ ਸਭ ਥੱਲੇ ਵੇਦ ਕੁਰਾਨ
ਇਸ ਵਿਚ ਬਾਣੀ ਛੇਆਂ ਗੁਰਾਂ ਦੀ ਜੋ ਵੰਡ ਰਹੀ ਗਿਆਨ
ਬਾਣੀ ਚੋਹਾਂ ਸਿੱਖਾਂ ਦੀ ਇਸ ਵਿਚ ਤੇ ਗਿਆਰਾਂ ਭੱਟ ਸਾਹਿਬਾਨ
ਪੰਦਰਾਂ ਭਗਤ ਪਿਆਰੇ ਇਸ ਵਿਚ ਬਾਣੀ ਹੈ ਰਤਨਾਂ ਦੀ ਖਾਣ
ਇਹ ਮਿੱਠੀ ਬਾਣੀ ਸਾਹਿਬ ਦੀ ਕਰਦੀ ਦਿਲ ਚੋਂ ਦੂਰ ਖਟਾਣ
ਕੋਲੇ ਬਹਿਕੇ ਪੰਜਵੇਂ ਗੁਰਾਂ ਬਖ਼ਸ਼ਿਆ ਪਿਆਰੇ ਸਿੱਖ ਨੂੰ ਮਾਣ
ਇਸਦੀ ਕਰੀ ਲਿਖਾਈ ਜਿਸਨੇ ਭਾਈ ਗੁਰਦਾਸ ਮਹਾਂ ਵਿਦਾਵਾਨ
ਪਹਿਲੇ ਹੈੱਡ ਗ੍ਰੰਥੀ ਹੋਣ ਦਾ ਬਾਬਾ ਬੁੱਢਾ ਜੀ ਨੂੰ ਮਾਣ
ਜਿਹੜੇ ਝੁਕਦੇ ਸ਼ਰਧਾ ਨਾਲ ਨੇ ਮੰਗ ਮੰਗ ਮੁਰਾਦਾਂ ਪਾਣ
ਇਸ ਦਰ ਤੋਂ ਭਿਖਸ਼ੂ ਅਮਰ ਵੀ ਵਿਦਿਆ ਦਾ ਮੰਗੇ ਦਾਨ

## ਗੈਰਤ ਦੀ ਜ਼ਿੰਦਗੀ

## ਕਾਫੀ ਛੰਦ

ਇਹ ਧਰਮ ਸ੍ਰੀ ਗੁਰੂ ਨਾਨਕ ਦਾ ਸਾਨੂੰ ਦੱਸਦਾ ਕਿਰਤ ਕਮਾਉਣੀ ਏ
ਵੰਡ ਛਕਣਾ ਬਾਣੀ ਨਿੱਤ ਪੜਨੀ ਜਿੰਦ ਧਰਮ ਦੇ ਲੇਖੇ ਲਾਉਣੀ ਏ

ਅਸੀਂ ਠੱਲ ਜ਼ੁਲਮ ਨੂੰ ਪਾ ਦਈਏ ਜ਼ਾਲਿਮ ਜਦ ਜ਼ੁਲਮ ਕਮਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

2.

ਗੁਰੂ ਅਮਰਦਾਸ ਨੇ ਦੱਸਿਆ ਏ ਸੇਵਾ ਨੂੰ ਕਿੰਝ ਕਮਾਉਣਾ ਏ
ਸਾਨੂੰ ਦੱਸਿਆ ਪੰਜਵੇਂ ਸਤਿਗੁਰ ਨੇ ਭਾਣੇ ਵਿਚ ਵਖਤ ਲੰਘਾਉਣਾ ਏ
ਨੱਥ ਮਾਰ ਖ਼ਾਲਸਾ ਚੰਦੂ ਨੂੰ ਗਲੀਆਂ ਦੇ ਵਿਚ ਘੁਮਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

3.

ਛੇਵੇਂ ਗੁਰੂ ਨੇ ਦਿੱਤਾ ਗੁਰ ਸਾਨੂੰ ਵੈਰੀ ਨਾਲ ਕਿਵੇਂ ਲੜਨਾ ਏ
ਦਿਆਲੇ ਨੇ ਦੱਸਿਆ ਕੜਨਾ ਏ ਸਤੀ ਦਾਸ ਨੇ ਦੱਸਿਆ ਸੜਨਾ ਏ
ਮਤੀ ਦਾਸ ਦਾ ਆਰਾ ਦੱਸਦਾ ਏ ਸਿੰਘ ਸਿਰ ਨਾਲ ਸਿਦਕ ਨਿਭਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

4.

ਸਿੱਖ ਡੱਕਰੇ ਡੱਕਰੇ ਹੋ ਜਾਂਦੇ ਮਨੀ ਦਾਸ ਦੀ ਦਸਦੀ ਸਾਖੀ ਏ
ਨੌਵੇਂ ਗੁਰ ਖਾਤਿਰ ਜੰਝੂ ਦੀ ਨਾਂ ਹਿੰਦ ਦੇ ਲਾਈ ਹਯਾਤੀ ਏ
ਖ਼ੁਦ ਆਪ ਚੱਲ ਕੇ ਦਿੱਲੀ ਵਿਚ ਨੌਵਾਂ ਗੁਰ ਸੀਸ ਕਟਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

5.

ਜਦ ਪਰਖ ਕਰੀ ਸੀ ਗੁਰ ਦਸਵੇਂ ਸਿੱਖ ਹੁਕਮ 'ਚ ਉਤਰੇ ਪੂਰੇ ਸੀ
ਸਭ ਅੰਮ੍ਰਿਤ ਪੀ ਬਲਵਾਨ ਬਣੇ ਜਿੰਨੇ ਵੀ ਸਿੱਖ ਅਧੂਰੇ ਸੀ
ਗੁਰ ਬਾਜਾਂ ਵਾਲਾ ਬਲ ਦੇ ਕੇ ਗਿੱਦੜਾਂ ਨੂੰ ਸ਼ੇਰ ਬਣਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

6.

ਹੱਥ ਪੈਰ ਵੱਢੇ ਜਰਵਾਣਿਆਂ ਨੇ ਕਿਤੇ ਬੰਦੇ ਦਾ ਇਤਿਹਾਸ ਪੜੋ
ਕੋਹ ਦਿੱਤਾ ਪੁੱਤ ਮਸੂਮ ਉਹਦਾ ਇਹ ਵੀ ਗੱਲ ਉਸਦੀ ਖਾਸ ਪੜੋ



ਮੂੰਹ ਵਿਚ ਕਲੇਜਾ ਪੁੱਤਰ ਦਾ ਬੰਦਾ ਸਿੰਘ ਸਿਦਕ ਨਿਭਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

7.

ਗੁਰ ਦਸਵੇਂ ਨੇ ਵਾਰ ਸਰਬੰਸ ਦਿੱਤਾ ਸਤਿਗੁਰ ਦੀ ਧੰਨ ਕੁਰਬਾਨੀ ਏ
ਕਿੰਝ ਸਿਦਕ ਨਿਭਾਇਆ ਲਾਲਾਂ ਨੇ ਇਹ ਦੱਸਦੀ ਕੰਧ ਜ਼ੁਬਾਨੀ ਏ
ਚਮਕੌਰ ਗੜ੍ਹੀ ਵਿਚ ਸਿੱਖ ਇਕੱਲਾ ਲੱਖਾਂ ਨੂੰ ਮਾਰਨ ਪਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

8.

ਜਦ ਦੇ ਤਸੀਹੇ ਬੱਚਿਆਂ ਨੂੰ ਮੰਨੂ ਜਿਹੇ ਜ਼ੁਲਮ ਕਮਾਉਂਦੇ ਸੀ
ਟੋਟਿਆਂ ਦੇ ਹਾਰ ਪਰੋ ਵੈਰੀ ਮਾਵਾਂ ਦੇ ਗੱਲ ਵਿਚ ਪਾਉਂਦੇ ਸੀ
ਨੇਜ਼ੇ ਤੇ ਟੰਗਿਆ ਬੱਚਾ ਵੀ ਦਾਤੇ ਦਾ ਸ਼ੁਕਰ ਮਨਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

9.

ਹੋਈ ਹਿੰਦ ਗ਼ੁਲਾਮ ਫਰੰਗੀ ਦੀ ਫਾਂਸੀ ਤੇ ਯੋਧੇ ਚੜ੍ਹਦੇ ਰਹੇ
ਵਿਚ ਸੋਧਣ ਲਈ ਅਡਵੈਰ ਤਾਂਈ ਲੰਡਨ ਵਿਚ ਯੋਧੇ ਵੜਦੇ ਰਹੇ
ਉਧਮ ਸਿੰਘ ਵਰਗਾ ਯੋਧਾ ਹੀ ਮੂੰਹੋਂ ਕੱਢ ਕੇ ਬੋਲ ਪੁਗਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

10.

ਤੁਸੀਂ ਯਾਦ ਕਰੋ ਨਨਕਾਣੇ ਨੂੰ ਸਿੱਖਾਂ ਨੇ ਰਤ ਵਹਾਈ ਏ
ਲਛਮਣ ਸਿੰਘ ਜਿਊਂਦਾ ਸਾੜ ਦਿੱਤਾ ਦੇਂਦਾ ਇਤਿਹਾਸ ਗਵਾਹੀ ਏ
ਜਦੋਂ ਸਾਡਾ ਕੋਈ ਇਤਿਹਾਸ ਪੜ੍ਹੇ ਉਹ ਮੂੰਹ ਵਿਚ ਉਂਗਲਾਂ ਪਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

11.

ਜਦੋਂ ਬਹਿਕੇ ਵਿਚ ਹਰਿਮੰਦਰ ਦੇ ਮੱਸੇ ਨੇ ਜ਼ੁਲਮ ਕਮਾਇਆ ਸੀ
ਇਕ ਜੋੜਾ ਅਣਖੀ ਸਿੰਘਾਂ ਦਾ ਚਲ ਬੀਕਾਨੇਰੋ ਆਇਆ ਸੀ

ਉਹ ਉੱਚੀ ਛੱਡ ਜੈਕਾਰਿਆਂ ਨੂੰ ਮੱਸੇ ਦਾ ਸਿਰ ਝਟਕਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

12.

ਸੁਣ ਨੌਜਵਾਨਾਂ ਅੱਜ ਦਿਆ ਕਿਉਂ ਸਭ ਕੁਝ ਦਿਲੋਂ ਭੁਲਾਇਆ ਈ
ਇਹ ਕੇਸ ਮੋਹਰ ਨੇ ਸਤਿਗੁਰ ਦੀ ਕਿਉਂ ਕੇਸਾਂ ਤਾਂਈ ਕਟਾਇਆ ਈ
ਲੱਗ ਅਮਰਜੀਤ ਤੂੰ ਗੁਰ ਚਰਨੀ ਭੁਲਿਆਂ ਨੂੰ ਗਲ ਨਾਲ ਲਾਉਂਦਾ ਏ
ਗੈਰਤ ਦੀ ਜ਼ਿੰਦਗੀ ਜਿਊਣ ਲਈ ਸਾਨੂੰ ਹੱਸ ਕੇ ਮਰਨਾ ਆਉਂਦਾ ਏ

## ਦੁਖੀਏ ਮਾਂ ਪੁੱਤ ਦਾ ਮਿਲਾਪ
(ਮਹਾਰਾਣੀ ਜਿੰਦਾ ਕੌਰ ਦਾ ਰੱਬ ਨੂੰ ਉਲਾਮਾ)

1.

ਹੋਈ ਵਿਚ ਜਵਾਨੀ ਵਿਧਵਾ ਦਾ ਦੁੱਖ ਕੋਈ ਨਾ
ਜਿਹੜੇ ਪੁੱਤ ਲਈ ਜਿੰਦਾਂ ਨਾਲ ਪਤੀ ਦੇ ਮੋਈ ਨਾ
ਉਹ ਪੁੱਤ ਮਰ ਜਾਂਦਾ ਮੈਂ ਸਬਰ ਮਾਲਕਾ ਕਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

2.

ਖੁਸਿਆ ਰਾਜ ਸੀ ਮੇਰਾ ਰਾਜ ਦੀ ਮੈਨੂੰ ਭੁੱਖ ਨਹੀਂ
ਵਿਛੜੇ ਖੂਨ ਦੇ ਰਿਸ਼ਤੇ ਉਨਾਂ ਦਾ ਵੀ ਦੁੱਖ ਨਹੀਂ
ਹੁੰਦੀ ਨਦੀ ਖੂਨ ਦੀ ਤਾਂ ਵੀ ਮੈਂ ਹੱਸਕੇ ਤਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

3.

ਮੰਗਣਾ ਪੈ ਗਿਆ ਝੋਲੀਆਂ ਮੰਗਤਿਆਂ ਦੀਆਂ ਸੀ ਭਰਦੀ ਜੋ
ਖੁਦ ਦੁਖਿਆਰੀ ਹੋਗੀ ਦੁੱਖ ਨਾ ਕਿਸੇ ਦਾ ਜਰਦੀ ਜੋ
ਭੁਲ ਅੰਗਿਆਰੇ ਨੇ ਬਣਦੇ ਜਦ ਹੈ ਕਿਸਮਤ ਹਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ



4.

ਕੀਤਾ ਤਰਸ ਕਿਸੇ ਨਾ ਧੱਕੇ ਖਾਂਦੇ ਦਰ ਦਰ ਦੇ
ਅੱਜ ਹਾਂ ਜਿਊਂਦੀ ਮੈਂ ਆਸਰੇ ਉਸ ਕਾਦਰ ਦੇ
ਮੁੜਦੀ ਰਹੀ ਨਿਰਾਸ਼ੀ ਜਿੰਦਾ ਜਿਹੜੇ ਦਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

5.

ਜਿਹੜੀ ਸਿੱਖੀ ਖਾਤਰ ਡੋਲੇ ਲਾਲ ਨਾ ਸਤਿਗੁਰ ਦੇ
ਤੈਥੋਂ ਗਏ ਸੰਭਾਲੇ ਮੋਹਰ ਵਾਲ ਨਾ ਸਤਿਗੁਰ ਦੇ
ਸਿੱਖ ਧਰਮ ਦੀ ਖਾਤਿਰ ਬੰਦ ਬੰਦ ਕਟਵਾਉਣਾ ਜਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

6.

ਪੁੱਤਰਾ ਧਰਮ ਤੋਂ ਡੋਲਿਆ ਅੱਜ ਤੱਕ ਕੋਈ ਸਰਦਾਰ ਨਾ
ਚਰਖੀ, ਰੰਬੀ, ਤੰਦੀ ਕੋਈ ਐਸੀ ਤਲਵਾਰ ਨਾ
ਜਿਸ ਤੋਂ ਕੌਮ ਸਿੱਖਾਂ ਦੀ ਝੁਕ ਜਾਂਦੀ ਜਾਂ ਡਰ ਜਾਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

7.

ਪਹਿਲਾਂ ਸਿੱਖ ਇਤਿਹਾਸ 'ਚ ਤੂੰ ਧਰਮ ਤੋਂ ਡੋਲਿਆ ਵੇ
ਸਿੱਖੀ ਕਿਵੇਂ ਖਰੀਦੀ ਤੂੰ ਕੀ ਜਾਣੇ ਭੋਲਿਆ ਵੇ
ਪੁੱਛ ਸਰਹੰਦ ਦੀ ਕੰਧ ਤੋਂ ਅਮਰਜੀਤ ਉਹ ਕੀ ਆਂਦੀ
ਪੁੱਤ ਦੇ ਧਰਮ ਛੱਡਣ ਤੋਂ ਪਹਿਲਾਂ ਜਿੰਦਾ ਰਾਣੀ ਮਰ ਜਾਂਦੀ

ਮਹਾਰਾਣੀ ਜਿੰਦ ਕੌਰ ਨੇ ਅੰਤਮ ਸਮੇਂ ਆਪਣੇ ਪੁੱਤਰ ਨੂੰ ਅੰਤਿਮ ਸੰਦੇਸ਼ ਜਿਵੇਂ ਦਿੱਤਾ ਇਵੇਂ ਬਿਆਨ ਹੈ:

1.

ਸਮਾਂ ਆਖਰੀ ਜਿੰਦਾ ਦੇ ਉੱਤੇ ਆਇਆ ਜਾ
ਕੁੰਢਾ ਜ਼ਿੰਦਗੀ ਦਾ ਮੌਤ ਖੜਕਾਇਆ ਜਾ
ਉਹਨੂੰ ਘੁੱਟ ਕੇ ਦਲੀਪ ਛਾਤੀ ਲਾਇਆ ਜਾ
ਨਿਗਾਂ ਗਈ ਪੰਜਾਬ ਦੇ ਉੱਤੇ
ਮੈਨੂੰ ਮਰੀ ਨੂੰ ਦਲੀਪ ਬੇਟਾ ਲੈ ਜਾ ਵੇ ਪਤੀ ਦੀ ਸਮਾਧ ਉਤੇ

2.

ਮੈਨੂੰ ਵੇਖਣਾ ਨਾ ਮਿਲਿਆ ਪੰਜਾਬ ਵੇ
ਦੁੱਖ ਕੈਦਾਂ ਵਿਚ ਝੱਲੇ ਬੇਹਿਸਾਬ ਵੇ
ਕੇਰਾਂ ਹੋਈ ਸਾਂ ਚਨਾਰ ਜੋ ਅਜ਼ਾਦ ਵੇ
ਨੱਸੀ ਗੋਲੀ ਦੀ ਮਦਾਤ ਨਾ
ਮੈਨੂੰ ਗੈਰਾਂ ਦੀ ਧਰਤ ਤੇ ਜੇ ਸਾੜਿਆ ਵੇ ਸੜਜੂਗੀ ਮੇਰੀ ਆਤਮਾ

3.

ਦਿਨ ਭੁਲਦੇ ਨਹੀਂ ਰੰਗਲੇ ਪੰਜਾਬ ਦੇ
ਮਾਣੇ ਛੱਤਰ ਜੋ ਸਿਰ ਤੇ ਜਨਾਬ ਦੇ
ਝੰਡੇ ਝੁਲਦੇ ਸੀ ਕਦੇ ਸਿੰਘ ਸਹਾਬ ਦੇ
ਜੇਹਲਮ ਝਨਾਬ ਦੇ ਉੱਤੇ
ਮੈਨੂੰ ਮਰੀ ਨੂੰ ਦਲੀਪ ਬੇਟਾ ਲੈ ਜਾ ਵੇ ਪਤੀ ਦੀ ਸਮਾਧ ਉਤੇ

4.

ਮੈਨੂੰ ਪਤੀ ਦੇ ਪੈਰਾਂ 'ਚ ਦੇਵੀਂ ਰੱਖ ਵੇ
ਜੋ ਜੋ ਬੀਤੀਆਂ ਜਿੰਦਾਂ ਤੇ ਦੇਵੀਂ ਦੱਸ ਵੇ
ਜੈਸੇ ਰੁਲ ਜਾਂਦੇ ਗਲੀਆਂ ਦੇ ਕੱਖ ਵੇ
ਹੋਇਆ ਇੰਝ ਜਿੰਦਾਂ ਦਾ ਖਾਤਮਾ
ਮੈਨੂੰ ਗੈਰਾਂ ਦੀ ਧਰਤ ਤੇ ਜੇ ਸਾੜਿਆ ਵੇ ਸੜਜੂਗੀ ਮੇਰੀ ਆਤਮਾ



5.

ਖੋਲ ਦੱਸੀਂ ਜੋ ਜੋ ਕੀਤੀਆਂ ਗਦਾਰਾਂ ਨੇ
ਬੇੜੀ ਡੋਬੀ ਜਿਵੇਂ ਗੋਰਿਆਂ ਦਿਆਂ ਬਾਰਾਂ ਨੇ
ਬੜਾ ਮਾਣ ਕੀਤਾ ਸਿੱਖ ਸਰਦਾਰਾਂ ਨੇ
ਸ਼ਾਮ ਸਿੰਘ ਸਾਹਿਬ ਦੇ ਉੱਤੇ
ਮੈਨੂੰ ਮਰੀ ਨੂੰ ਦਲੀਪ ਬੇਟਾ ਲੈ ਜਾ ਵੇ ਪਤੀ ਦੀ ਸਮਾਧ ਉਤੇ

6.

ਸਾਰਾ ਦਸ ਦੀ ਪਤੀ ਨੂੰ ਮੇਰਾ ਹਾਲ ਵੇ
ਕਿਵੇਂ ਗਈ ਸਾਂ ਮੈਂ ਨੱਸ ਕੇ ਨੇਪਾਲ ਵੇ
ਰੋ ਰੋ ਕੇ ਲੰਘਾਏ ਕਈ ਸਾਲ ਵੇ
ਫਿਰ ਮਿਲੇ ਸੀ ਬਰਾਤ ਨਾ
ਮੈਨੂੰ ਗੈਰਾਂ ਦੀ ਧਰਤ ਤੇ ਜੇ ਸਾੜਿਆ ਵੇ ਸੜਜੂਗੀ ਮੇਰੀ ਆਤਮਾ

7.

ਮੈਨੂੰ ਪਤੀ ਜੀ ਦੇ ਚਰਨਾਂ ਚ ਧਰਦੀ
ਹਾਮੀ ਲਾਡਲੇ ਪੁੱਤਾ ਤੂੰ ਮੇਰੀ ਭਰਦੀ
ਕਹਿ ਦਈ ਮੇਹਰ ਦੀ ਨਜ਼ਰ ਹੁਣ ਕਰਦੀ
ਜਿੰਦਾਂ ਬਰਬਾਦ ਦਿਲ ਤੇ
ਮੈਨੂੰ ਮਰੀ ਨੂੰ ਦਲੀਪ ਬੇਟਾ ਲੈ ਜਾ ਵੇ ਪਤੀ ਦੀ ਸਮਾਧ ਉਤੇ

8.

ਜੋ ਜੋ ਬੀਜਿਆ ਨਸੀਬ ਵਾਲਾ ਵੱਢਣਾ
ਸਮਾਂ ਆਉਣ ਤੇ ਜਹਾਨ ਪੈਂਦਾ ਛੱਡਣਾ
ਬੇੜਾ ਨੇਕੀਆਂ ਦਾ ਕਹਿੰਦੇ ਪਾਰ ਲੱਗਣਾ
ਪੁਛਦਾ ਹੈ ਕੋਈ ਜਾਤ ਨਾ
ਮੈਨੂੰ ਗੈਰਾਂ ਦੀ ਧਰਤ ਤੇ ਜੇ ਸਾੜਿਆ ਵੇ ਸੜਜੂਗੀ ਮੇਰੀ ਆਤਮਾ

(ਪੂਰਾ ਹਾਲ ਪੜਨ ਲਈ ਉਡੀਕ ਕਰੋ)

***



ਸਾਥੀ ਮੇਜਰ ਸਿੰਘ ਗਿੱਲ, ਕਵੀਸ਼ਰ ਜਰਨੈਲ ਸਿੰਘ ਸਭਰਾ ਅਤੇ ਸਾਥੀ ਭਗਵੰਤ ਸਿੰਘ ਗਿੱਲ

ਮੋਬਾਇਲ: 98156-99137, ਘਰ: -1851-212205





ਕਵੀਸ਼ਰ [illegible]

ਭਾਈ ਅਮਰਜੀਤ ਸਿੰਘ ਗਿੱਲ, ਸਾਥੀ ਪਰਗਟ [illegible] ਸਿੰਘ ਅਤੇ ਭੁਪਿੰਦਰ ਸਿੰਘ

ਮੋਬਾਇਲ: 94637-27496, ਘਰ [illegible]-212205




ISBN 81-7601-913-5
9788176019132


